گوشٹ ساکھیاں بے تاریخ

اقوال (ملفوظات) - سوانح - اور تفسیر تین قسم کی تصنیفات صحیفوں کا
جنکی نقل سکھ سادھوں نے کی۔

---

ਤਤਕਰੇ ਦੇ ਅੰਤ ਪੁਰ ਪੋਥੀ ਲਿਖਣ ਦੀ ਤਾਰੀਖ਼ ਇਉਂ ਦਿੱਤੀ ਹੈ।

੧ਓ ਸਤਿਗੁਰ ਪ੍ਰਸਾਦਿ

ਪੋਥੀ ਲਿਖੀ ਸੰਮਤ ੧੭੫੮ ਪੋਹ ਸੁਦੀ ੧ ਵਾਰ ਸੁਕਰਵਾਰ
ਲਿਖਤੰ [illegible] ਗੁਰੂ ਬਾਬੇ ਜੀ ਕੀ ਸੰਗਤਿ
ਕਾ ਦਾਸ ਅਖਰ ਵਧਘਟ ਪੜ੍ਹਨਾ ਇਉ ਕੀਓ
ਭੁਲਣ ਚਿਤਿ ਨ ਗੁਰੂ ਸੰਗਤ ਬਖਸੰਦ ਹੈ
ਤੁ ਪੜਿਓ ਜੋ ਗੁਰੂ ਬਾਬਾ ਜੀ ਸਹਾਇ।।੧।।
ਇਸ ਸੰਮਤ ਦੇ ਠੀਕ ਮਿਲਣ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ॥

# ਬਾਣੀ॥

## ਨਿਤਨੇਮ ਦੀ ਬਾਣੀ।

ਜਪੁ, ਰਹਰਾਸਿ (ਚਾਰ ਸ਼ਬਦ ਸੋ ਪੁਰਖ ਵਾਲੇ ਲਿਖੇ ਨਹੀ), ਤੇ ਕੀਰਤਨ ਸੋਹਿਲਾ॥

ਦਖਣੀ ਓਅੰਕਾਰੁ; ਰਾਮਕਲੀ ਸਿਧ ਗੋਸਟਿ; ਅਨੰਦੁ; ਬਾਵਨ ਅਖਰੀ ਮ: ੫;

ਸੁਖਮਨੀ ਮ: ੫। ਗਉੜੀ ਥਿਤੀ (ਪਤ੍ਰੇ ੮ ਤੋ ੬੧)।

ਰਾਗਾਂ ਬਾਣੀ (ਪਤ੍ਰੇ ੬੨ ਤੋਂ ਲੈ ਕੇ ੨੬੯ ਤਕ)।

ਰਾਗ ਸਿਰੀ॥

ਚਉਪਦੇ ੧੧; ਅਸਟਪਦੀਆਂ ੩; ਸਬਦ ਮ: ੧-੧; ਸਬਦ ਮ: ੫-੧;

ਪਹਰੇ ਮ: -੨; ਛੰਤ ੨; ਵਣਜਾਰਾ ੧;

ਰਾਗ ਮਾਝ॥

ਚਉਪਦੇ ੧੦; ਅਸਟਪਦੀਆਂ ੬; ਬਾਰਹਮਾਹਾ ੧; ਦਿਨ ਰੈਣਿ ੧;

ਰਾਗ ਗਉੜੀ॥ ਚਉਪਦੇ ੧੬; ਅਸਟਪਦੀਆਂ ੬; ਛੰਤ ੬॥

ਰਾਗ ਆਸਾ॥ ਚਉਪਦੇ ੧੯; ~~ਅਸਟ~~ ਅਸਟਪਦੀਆਂ ੫; ਪਟੀ ਮ: ੧-੧;

ਪਟੀ ਮ: ੩-੧; ਛੰਤ ੧੨॥

ਰਾਗ ਗੂਜਰੀ॥ ਚਉਪਦੇ ੧੧; ਅਸਟਪਦੀਆਂ ੨॥

ਰਾਗ ਦੇਵਗੰਧਾਰੀ। ਦੁਪਦੇ ੧੩॥

ਰਾਗ ਬਿਹਾਗੜਾ॥ ਚਉਪਦੇ ੧੩ ਛੰਤ ੭॥

ਰਾਗ ਵਡਹੰਸ॥ ਚਉਪਦੇ ੬; ਅਸਟਪਦੀਆਂ ੧; ਛੰਤ ੫; ਅਲਾਹਣੀਆਂ ੨॥

ਰਾਗ ਸੋਰਠਿ॥ ਚਉਪਦੇ ੧੫; ਅਸਟਪਦੀਆਂ ੨॥

ਰਾਗ ਧਨਾਸਰੀ॥ ਚਉਪਦੇ ੨੬; ਅਸਟਪਦੀ ੧; ਛੰਤ ੨॥

ਜੈਤਸਰੀ ਰਾਗ॥ ਚਉਪਦੇ ੬; ਛੰਤ ੨॥

ਟੋਡੀ ਰਾਗ॥ ਚਉਪਦੇ ੧੨॥

ਰਾਗ ਬੈਰਾੜੀ॥ ਚਪਦੇ ੬॥

ਰਾਗ ਤਿਲੰਗ॥ ਚਉਪਦੇ ੮; 'ਗਾਇਆ' ਮ:੧ (ਜਿਨਿ ਕੀਆ ਤਿਨ ....);
ਸ਼ਬਦ ਮ:੪-੧॥

ਰਾਗ ਸੂਹੀ। ਚਉਪਦੇ ੧੭; ਅਸਟਪਦੀਆਂ ੫; 'ਕੁਚਜੀ ਸੁਚਜੀ ਗੁਣਵੰਤੀ'; ਛੰਤ ੧੦;

ਰਾਗ ਬਿਲਾਵਲ। ਚਉਪਦੇ ੧੪; ਅਸਟਪਦੀਆਂ ੪; ਛੰਤ ੭॥

ਰਾਗ ਗੋਂਡ। ਚਉਪਦੇ ੧੨; ਅਸਟਪਦੀਆਂ ੧;

ਰਾਗ ਰਾਮਕਲੀ। ਚਉਪਦੇ ੧੨; ਅਸਟਪਦੀਆਂ ੫; ਛੰਤ ੩॥

ਰਾਗ ਨਟਨਾਰਾਇਨ। ਚਉਪਦੇ ੧੨; ਅਸਟਪਦੀਆਂ ੩॥

ਰਾਗ ਮਾਲੀ ਗਉੜਾ। ਚਉਪਦੇ ੧੧।

ਰਾਗ ਮਾਰੂ। ਚਉਪਦੇ ੧੪; ਅਸਟਪਦੀਆਂ ੯; ਸੋਲਹੇ ਮ:੧-੨੨; ਸੋਲਹੇ ਮ:੩-੨੪;
ਸੋਲਹੇ ਮ:੪-੨; ਸੋਲਹੇ ਮ:੫-੧੬; ਸਾਰੇ ਸੋਲਹੇ ੬੪॥

ਰਾਗ ਤੁਖਾਰੀ ~~ਬਾਰਾਮਾਹਾ~~ ਛੰਤ ੭।

ਰਾਗ ਕੇਦਾਰਾ। ਚਉਪਦੇ ੧੧; ਛੰਤ ੧।

ਰਾਗ ਭੈਰਉ। ਚਉਪਦੇ ੫੮; ਅਸਟਪਦੀਆਂ ੩॥

ਰਾਗ ਬਸੰਤ। ਚਉਪਦੇ ੨੬; ਅਸਟਪਦੀਆਂ ੪।

ਰਾਗ ਸਾਰੰਗ। ਚਉਪਦੇ ੧੬; ਅਸਟਪਦੀਆ ੨; ਛੰਤ ੧॥

ਰਾਗ ਮਲਾਰ। ਚਉਪਦੇ ੧੬; ਅਸਟਪਦੀਆਂ ੨; ਛੰਤ ੧॥

ਰਾਗ ਕਾਨੜਾ। ਚਉਪਦੇ ੧੭; ਅਸਟਪਦੀਆਂ ੪; ਛੰਤ ੧।

ਰਾਗ ਕਲਿਆਨ। ਚਉਪਦੇ ੧੩; ਅਸਟਪਦੀਆਂ ੩॥

ਰਾਗ ਪ੍ਰਭਾਤੀ। ਚਉਪਦੇ ੧੮; ਅਸਟਪਦੀਆਂ ੫॥

[ਪਤ੍ਰਿ ੨੬੮ ਤੋਂ ੫੧੪ ਤਕ॥

[illegible]

ਨੌਵੇਂ ਗੁਰੂ ਦੀ ਬਾਣੀ ਨਹੀਂ ਚੜੀ। ਇਸ ਬੀੜ ਵਿਚ ਇਹ ਗੱਲ ਕੀਤੀ ਹੈ, ਉਪਦੇਸ਼ ਇਹ ਬਾਣੀ ਅਜੇ ਚੜ੍ਹੀ ਨਹੀਂ ਸੀ। ਹਾਲਾਂਕਿ ਸੰਮਤ ੧੭੩੨ ਦਾ ਬੀੜ ਨੂੰ ਕੋਈ ਛਪੀ ਵੇਖੇ ਹੋਣਗੇ ਸਨ॥ ਪ੍ਰਮਾਣੀਕਾਂ ਦੇ ਅਖਰ [illegible]

---

On Opening-pages marked 393-

ਰਾਮਕਲੀ ਮਹਲਾ ੫॥

ਰੁਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ।
ਸਤਿਗੁਰੁ ~~ਤੁਮ~~ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ।
ਸਤਿਗੁਰ ਧਿਆਇਆ ਕਰਮਿ ਪਾਇਆ ਅਨੂਪ ਬਾਲਕੁ ਜੰਮਿਆ।
ਸਤਿਗੁਰ ਸਾਚੈ ਭੇਜਦੀਆ ਚਿਰੁ ਜੀਵਨੁ ਦਰੁ ਪੁੰਨਿਆ।
ਮਨ ਅਨੰਦੁ ਹੋਆ ਸਦਾ ਮੰਗਲੁ ਹਰਿ ਗੁਰ ਗਾਵਹੋ।

ਜਨੁ ਕਹੈ ਨਾਨਕ ਸਰਣਿ ਜਾਕਾ ਸਤਿਗੁਰ ਪੁਰਖ ਧਿਆਈਐ ॥੧॥

ਅੰਮ੍ਰਿਤ ਭੋਜਨ ਇਕਤ੍ਰ ਕਰੇ ਪਰਵਾਰੁ ਬੁਲਾਇਆ।

ਦੇਗਿਆਣ ਅੰਮ੍ਰਿਤ ਨਾਮੁ ਜਰੇ ਜਿਤੁ ਸਭੁ ਤ੍ਰਿਪਤਾਇਆ।

ਸਤਿਗੁਰ ਬਹਿਕੈ ਦੇਗਿ ਕੀਨੀ ਸਗਲ ਭੁਖ ਮਿਟਾਇਆ।

ਕਰਮਾ ਉਪਰਿ ਦੇਗ ਤੋਟੀ ਖਾਲੀ ਹੋਇ ਨ ਜਾਇਆ।

ਸਭ ਸਿਖ ਸੰਗਤਿ ਭਈ ਇਕਤ੍ਰਾ ਮਹਾ ਅਨੰਦ ਸਮਾਇਆ।

ਬਿਨਵੰਤਿ ਨਾਨਕ ਸਾ[illegible] ਗੁਰ ਕੀ ਸਰਬ ਸੁਖ ਮੈ ਪਾਇਆ ॥੨॥

ਰੀਤੀ ਸਗਲ ਕਰਾਮਾਤ ਜਗਿ ਜਿਉ ਜਿਹ ਲਾਈ।

ਭਰਮੁ ਉਚੇਰੁ ਕਰਾਇਆ ਗੁਰ ਗਿਆਨੁ ਜਪਾਈ।

ਗੁਰ ਗਿਆਨ ਜਪਿਆ ਸੁਖਦਾਤਾ ਨਦਸਾਰ ਬਾਲਕੁ ਪਾਇਆ।

ਸਗਲ ਵਿਦਿਆ ਸੰਪੂਰਨ ਪੜਿਆ ਸੋਢਿਕ ਰਿਦੈ ਸਮਾਇਆ।

ਜੇਵਹੁ ਚਾਰ ਨਾਮ ਕਰਹੁ ਬਿਰਥਾ ਹੋਇ ਨ ਜਾਈ।

ਬਿਨਵੰਤ ਨਾਨਕ ਦਾਸੁ ਗੁਰ ਕਾ ਸੋਗ ਦੂਖੁ ਸਭ ਸੁਖਦਾਈ ॥੩॥

ਸਾਧ ਸੰਤ ਇਕਤ੍ਰ ਕਰੇ ਬਾਲਕ ਕਰਣੁ ਸੰਗੇਦਾ।

ਸਭੇ ਪੁਰਨ ਕਾਜ ਕਰਮ ਭਲੇ ਦੇਗਿਆਤੁ ਅੰਮ੍ਰਿਤ ਸੋਦਾ।

ਅੰਮ੍ਰਿਤੁ ਪਾਇਆ ਗੁਰ ਗਿਆਨੁ ਦ੍ਰਿੜਾਇਆ ਸਗਲ ਦੂਖ ਮਿਟਾਇਆ।

ਸਗਲੁ ਸਿਖਾਇਆ ਧਰਮੁ ਆਇਆ ਇਆਣੁ ਕਰਮ ਦਿਵਾਇਆ।

ਅਚਰਜ ਸਬਦੁ ਬਣਾਈ ਠਾਕਰਿ ਸਹਿ ਗਰ ਨੁਕੇ ਸਭ ਦੇਵ ਸੁਣਾ।
ਜਨੁ ਕਹੈ ਨਾਨਕੁ ਕਾਨੁ ਹੋਆ ਦੇਖੋ ਅਨਹਦ ਤੁਰਾ॥੪॥

# ਪ੍ਰਾਚੀਨ ਜਨਮਸਾਖੀ।

# Introduction

ਜੋ ਕਿਤਾਬ ਸਾਡੇ ਸਾਮ੍ਹਣੇ ਹੈ, ਉਸਦੇ ਲਿਖੇ ਜਾਣ ਦਾ ਸੰਮਤ ੧੭੫੮ ਦਿੱਤਾ ਹੈ, ਅਰਥਾਤ 'ਖਾਲਸਾ' ਦੇ ਪੰਥ ਤਿਆਰ ਕਰਨ ਤੋਂ ਕੋਈ ਨੌ ਮਹੀਨੇ* ਪਿੱਛੋਂ। ਇਸਦੇ ਦਰੁਸਤ ਮੰਨਣ ਵਿਚ ਸ਼ਕ ਦੀ ਗੁੰਜਾਇਸ਼ ਨਹੀਂ।

ਸਵਾਲ ਇਹ ਹੈ ਕਿ ਕੀ ਇਹ ਨਕਲ ਹੀ ਹੈ ਕਿਸੇ ਆਪਣੇ ਤੋਂ 'ਪੁਰਾਣੇ ਸੰਗ੍ਰਹ' ਦੀ, ਜਾਂ ਕਿ ਇਹ 'ਸੰਗ੍ਰਹ' ਸਿਭੂਨਾਥ ਬ੍ਰਾਹਮਣ ਨੇ ਕੀਤਾ। ਕੁਝ ਸਾਖੀਆਂ ਇਸ ਵਿਚ ਅਜਿਹੀਆਂ ਹਨ ਜੋ ਸ਼ਹਿਨਸ਼ਾਹ ਅਕਬਰ ਦੇ ਰਾਜ ਦੇ ਠੀਕ ਮੁੱਢ ਤਕ ਅਪੜਦੀਆਂ ਹਨ, ਗੁਰੂ ਨਾਨਕ ਸਾਹਿਬ ਦੀ ਜਵਾਨੀ ਤੋਂ ਕੋਈ ਪੰਜਾਹ ਸਠ ਵਰ੍ਹੇ ~~ਪਹਿਲੋਂ~~ ਪਿੱਛੋਂ, ਜਨੂੰਨ ਭੀ ਠੀਕ ਕਰੀਏ ਤਾਂ ਅਕਬਰਨਾਮਾ ਸ਼ੁਰੂ ਦੇ ਦੇਣੇ, ਜਿਸਦਾ ਅਰਥ ਹੈ ਕਿ ਗੁਰੂ ਨਾਨਕ ਸਾਹਿਬ ਦੇ ਸਮਾਂਹ ਤੋਂ ਪਿੱਛੋਂ ਥੋੜੇ ਵਰ੍ਹਿਆਂ ਦੇ ਅੰਦਰ ਹੀ ਇਹ ਲਿਖੀਆਂ ਗਈਆਂ। ਪਰ ਇਹ ਸਾਖੀਆਂ ਵੀ ਤਿਨ ਹੀ ਹਨ, ਜੋ ਉਨਾਂ ਦੇ ਦੂਰੇ ਦੌਰਿਆਂ ਨਾਲ ਸੰਬੰਧ ਰਖਦੀਆਂ ਹਨ।

ਇਸ 'ਸੰਗ੍ਰਹ' ਦੇ ਲਿਖਣ ਵਿਚ ਕੁਝ ਗਲਤੀਆਂ ਕੀਤੀਆਂ ਹਨ, ਇਹ ਗਲਤੀਆਂ ਖਾਲੀ 'ਨਕਲ' ਕਰਨਵਾਲਾ ਕਰ ਸਕਦਾ ਹੈ, ਅਰਥਾਤ

---

* ਸ੍ਰੀ ਖਾਲਸੇ ਦਾ ਜਨਮ ਵਿਸਾਖ ਸੰਮਤ ੧੭੫੮ ਦਾ ਮਹੀਨਾ ਜਾਂ, ਨਾ ਕਿ ੧੭੫੬ ਦਾ।

'ਲਿਖਾਰੀ' ਨਾ ਕਿ ਖੁਦ 'ਲੇਖਕ' ਜਾਂ ਕਰਤਾ। ਇਹ ਤਾਂ ਸਿਧ ਹੈ
ਕਿ ਸਿੰਭੂਨਾਥ ਨੇ ਆਪਣਾ material ਕਿਤੋਂ ਨਕਲ ਕੀਤਾ।
ਪਰ ਇਸਦਾ ਜ਼ਰੂਰੀ ਨਤੀਜਾ ਇਹ ਨਹੀਂ, ਕਿ ਸਭ ਸਾਖੀਆਂ
ਇਸ ਤਰਤੀਬ ਵਿਚ ਇਕੱਠੀਆਂ ਹੋਈਆਂ, ਆਖੋ 'ਜਨਮ ਸਾਖੀ'
ਦੀ ਸ਼ਕਲ ਵਿਚ 'ਸੰਗ੍ਰਹ' ਕੀਤੀਆਂ ਉਸਦੇ ਸਾਮ੍ਹਣੇ ਸਨ। ਹੋਸਕਦਾ
ਹੈ ਕਿ ਉਸਨੇ ਹੋਰ ਜਨਮ ਸਾਖੀਆਂ ਬਣਨ ਵਾਲਿਆਂ ਵਾਂਗ, ਅੱਡ
ਅੱਡ ਸਾਖੀਆਂ 'ਪਰਚੀਆਂ' ਦੀ ਸ਼ਕਲ ਵਿਚ ਜਮਾ ਕੀਤੀਆਂ
ਹੋਣ, ਅਤੇ ਉਨ੍ਹਾਂ ਨੂੰ ਆਪਣੀ ਤਰਤੀਬ ਦੇਕੇ ਇਕ ਮਜਮੂਆ
ਤਯਾਰ ਕੀਤਾ ਹੋਵੇ।

ਇਹ ਗਲ ਮੈਨੂੰ ਕਿਆਸ ਦਾ ਸਚਾਈ ਮਾਲੂਮ ਦੇਂਦੀ, ਕਿਉਂਕਿ ਜੇਕਰ
ਕੋਈ ਪੁਰਾਣਾ ਸੰਗ੍ਰਹ ਹੁੰਦਾ, ਤਦ, ਗੁਰੂ ਹਰਗੋਬਿੰਦ ਸਾਹਿਬ, ਜਾਂ
ਘਟ ਤੋਂ ਘਟ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਉਨ੍ਹਾਂ ਦੇ ਦਰਬਾਰ
ਵਿਚ ਇਸਦਾ ਜ਼ਿਕਰ ਆਉਂਦਾ, ਕਿਸੇ ਉਸ ਵੇਲੇ ਦੀ ਕਿਸੇ ਲਿਖਤ
ਜਾਂ ਰਵਾਇਤ ਵਿਚ ਹੀ ਦਰਜ ਹੁੰਦਾ। ਉਸ ਵੇਲੇ ਦੇ ਸਿਖਾਂ ਨੂੰ
ਕਿਸੇ ਅਜਿਹੇ 'ਸੰਗ੍ਰਹ' ਜਾਂ ਪੋਥੀ ਦੀ ਖਬਰ ਨਾ ਸੀ। ਅਜੇਹੀ ਦਲੀਲ
ਦੇ ਉਤੇ ਅਸੀ ਇਸ ਨਤੀਜੇ ਤੇ ਅਪੜਦੇ ਹਾਂ ਕਿ ਕੋਈ 'ਸੰਗ੍ਰਹ'
ਹਾਲੀ ਹੋਇਆ ਹੀ ਨਹੀਂ ਸੀ। ਸਾਖੀਆਂ ਤੇ ਦਸ਼ਮੇਸ਼ ਦੇ ਦਰਬਾਰ
ਵਿਚ ਕਥਾ ਕੀਰਤਨ ਸਮੇਂ ਕਹੀਆਂ ਜਾਂਦੀਆਂ ਸਨ, ਤਾ ਜਿਵੇਂ ਗੁਰੂ

ਨਾਨਕ ਬਾਬਤ ਸਗੋਂ ਭਗਤਾਂ ਬਾਬਤ ਭੀ ਉਹ ਸਭ ਜ਼ਬਾਨੀ
private persn
ਕਹਾਣੀਆਂ ਆਉਂਦੀਆਂ ਸਨ, ਜੋ ਕਿਸੇ ਕਿਸੇ ਕੋਲ ਗੁਟਕਿਆਂ
ਦੀ ਸ਼ਕਲ ਵਿਚ ਲਿਖੀਆਂ ਪਈਆਂ ਸਨ। ਮੁਹਸਿਨ ਭੀ
ਕਈ ਇਕ ਸਾਖੀਆਂ ਆਪਣੇ ਗ੍ਰੰਥ ਵਿਚ ਦੇਂਦੇ ਜਿਸਦੇ ਅਜਿਹੀ
ਕਿਤਾਬ ਦਾ ਇਤਬਾਰ ਤਕ ਨਹੀਂ ਕਰਦਾ; ਜਿਸਤਰਾਂ ਸਿਖਾਂ ਤੋਂ
ਸੁਣੀਆਂ ਉਸੇ ਤਰਾਂ ਲਿਖ ਛਡਦਾ ਹੈ। ਫੇਰ ਕਈ ਇਕ ਸਾਖੀਆਂ
ਗੁਰੂ ਹਰਗੋਬਿੰਦ ਸਾਹਿਬ, ਅਤੇ ਗੁਰੂ ਹਰਿਰਾਇ ਸਾਹਿਬ ਅਤੇ
ਗੁਰੂ ਤੇਗਬਹਾਦਰ ਸਾਹਿਬ ਦੇ ਵੇਲੇ ਘੜੀਆਂ ਜਾਕੇ ਵਿਚ ਰਲੀਆਂ
ਹਨ। ਤੇ ਏਹ ਬਹੁਤ ਹੀ ਅਜੀਬ ਗੱਲ ਇਹ ਹੈ ਕਿ ਇਹ ਸੈਂਕੜਾਂ
* ਮਿਹਰਬਾਨ ਨੇ ਹੀ ਕੀਤਾ ਅਤੇ ਆਪਣੇ ਤਰਤੀਬ ਦਿੱਤੀ। ਕੁਦਰਤੀ
ਤੌਰ ਪੁਰ ਉਹ ਗੁਰੂ ਨਾਨਕ ਸਾਹਿਬ ਦੇ ਜਨਮ ਤੋਂ ਸ਼ੁਰੂ ਕਰਕੇ,
ਉਨ੍ਹਾਂ ਦੇ ਬਚਪਨ, ਜਵਾਨੀ, ਮੋਦੀਖਾਨੇ ਦੀ ਨੌਕਰੀ, ਉਦਾਸੀਆਂ
ਅਤੇ ਫੇਰ ਕਰਤਾਰਪੁਰ ਦੀ ਰਿਹਾਇਸ਼ ਦੇ ਕ੍ਰਮ ਮੁਤਾਬਕ ਦੇਂਦਾ ਹੈ।
ਏਸ ਵਿਚ ਉਸਨੇ ਗਲਤੀਆਂ ਕੀਤੀਆਂ ਹਨ, ਜੋ ਭਾਵੇਂ ਦੁਨੀਆ ਦੇ
ਮੁਕਾਬਲਾ ਤੇ ਬਹੁਤ ਥੋੜੀਆਂ, ਪਰ ਇਸ ਤਰਤੀਬ ਦੇਣ ਵਿਚ
ਉਹ ਆਪਣੀ ਅਕਲ ਹੀ ਵਰਤ ਸਕਦਾ ਸੀ। ਮਸਲਨ ਸਾਖੀਆਂ
~~ਕਕ~~, ੨੬, ੨੭, ੨੮ ਠੀਕ ਥਾਂ ਸਿਰ ਨਹੀਂ। ਜੋ ਪ੍ਰਸੰਗ ਸਾਖੀ
੨੫ ਵਿਚ ਦਸਿਆ ਗਿਆ ਹੈ ਅਤੇ ਫੇਰ ਸਾਖੀ ੨੬ ਵਿਚ ਜਾਰੀਆ

ਹੈ, ਉਸਨੂੰ ਵਿੱਚ ਟੁੱਕੜੇ ਇਹ ਤਿਨ ਸਾਖੀਆਂ ਆਉਂਦੀਆਂ ਹਨ।
ਕਈ ਸਾਖੀਆਂ ਜਹੜੀ ਉਸਨੇ ਵਿਚ ਪਾਂ ਹੀ ਨਹੀਂ ਰਖੀ ਤੇ
'ਪਿਛੋਂ ਜੋੜੀਆਂ ਦੇ ਤੌਰ ਪੁਰ ਦਰਜਾਂ ਗੋਸ਼ਟਾਂ ਤੇ ਸਾਖੀਆਂ ਦੇ
ਪਿਛੇ' ਵਿਚ ਦਿੱਤਾ ਹੈ। ਉਸਦੇ ਆਪਣੇ ਇਹ ਸ਼ਬਦ ਜੋ
ਸ਼ੁਰੂ ਵਿਚ ਹੀ ਦਿੱਤੇ ਹਨ, ਕਿ:- 'ਬਾਬੇ ਦੀਆਂ ਸਾਖੀਆਂ ਆਦਿ
ਤੋਂ (beginning with ~~ancient ones~~ the older ones) ਲੈਕੇ
ਚਲੀਆਂ' ਇਹ ਦਸ ਰਹੇ ਹਨ ਕਿ ਉਸਨੇ ਇਹ ਇਕਠੀਆਂ ਕੀਤੀਆਂ
ਅਤੇ ਇਕ ਤਰਤੀਬ ਦੇਕੇ ਲਿਖੀਆਂ। ਫੇਰ ਉਹ ਆਪਣੇ ਸੰਗ੍ਰਹ
ਨੂੰ ਨਾਮ 'ਜਨਮ-ਪਤ੍ਰੀ' ਦੇਂਦਾ ਹੈ, ਕਿਉਂਕਿ 'ਜਨਮ ਸਾਖੀ' ਨਾਮ
ਏਸਤੋਂ ਪਿਛੋਂ ~~ਪੁਰਾਣੇ~~ ਉਸ 'ਸੰਗ੍ਰਹ' ਦੇ ਕਰਨਹਾਰੇ ਨੇ ਦਿੱਤਾ, ਜਿਸਨੂੰ
ਅਜਕਲ 'ਪੁਰਾਤਨ' ਜਨਮਸਾਖੀ ਕਿਹਾ ਜਾਂਦਾ ਹੈ। ਉਹ ਏਸ
ਸਾਰੇ ਸੰਗ੍ਰਹ ਨਾਲੋਂ ਕੋਈ ਪੌਣੀ ਸਦੀ ਕੁ ਪਿਛੋਂ ਹੋਇਆ। 'ਪੁਰਾਤਨ'
ਦੇ ਟਾਕਰੇ ਪੁਰ ਮੈਂ ਏਸਨੂੰ 'ਪ੍ਰਾਚੀਨ' ਜਨਮਸਾਖੀ ਦਾ ਨਾਮ ਦੇਣਾ
ਤਜਵੀਜ਼ ਕਰਦਾ ਹਾਂ॥

ਸਿਤ੍ਰ ਨਾਲ ਵ੍ਯਾਸਹ ਬੜਾ ਦਿਆਨਤਦਾਰ ਸੀ। ਉਸਨੇ
~~ਸੰ~~ ਸੰਗ੍ਰਹ ਕਰਕੇ ਸਾਰੇ ਪੁਰਾਣੀਆਂ ਪਤ੍ਰੀਆਂ ਨੂੰ ਜਿਉਂ ਕਾ ਤਿਉਂ
ਨਕਲ ਕਰ ਦਿੱਤਾ ਹੈ, ਜਿਸਕਰ ਉਸਨੇ ਗ੍ਰੰਥ ਸਾਹਿਬ ਵਿਚੋਂ ਬਾਣੀ ਤੁਕਾਂ ਕੇ
ਨਕਲ ਕਰਦਿਤੀ ਹੈ। ਰਤਾ ਜਿੰਨਾ ਫ਼ਰਕ ਨਹੀਂ ਪਾਇਆ ਜਾਪਦਾ।

ਉਂਤੇ ਸਾਖੀਆਂ ਆਪਣੇ ਅਸਲੀ ਰੂਪ ਵਿਚ ਹਨ। ਅਤੇ ਇਸ ਕਰਕੇ ਜੋ ਉਹਨਾਂ ਵਿੱਚੋਂ ਕਈ ~~[struck out]~~ ਸੰਨ ੧੫੫੦ ਈਸਵੀ ਦੇ ਆਸੇ ਦੁਆਲੇ ਦਾ ਲਿਖੀਆਂ ਹਨ, ਉਹਨਾਂ ਵਿਚ ਸਾਡੇ ਪਾਸ ਸੋਲਵੀਂ ਸਦੀ ਈਸਵੀ ਦੇ ਮੱਧ ਦੀ ਵਾਫ਼ਰ ਵਾਰਤਕ ਰਚਨਾ ਮੌਜੂਦ ਹੈ, ਜੋ ਕਿਸੇ ਹੋਰ modern Indian Language ਦੇ ਨਸੀਬ ਵਿਚ ਨਹੀਂ ਆਇਆ। ~~[struck out]~~ ਬਾਬੇ ਨਾਨਕ ਦੀ ਜੀਵਨ-ਪਤ੍ਰੀ ਵਿਚ ਸਾਨੂੰ ਇਕ treasure trove ਮਿਲਿਆ ਹੈ।

~~[struck out]~~ ਬੋਲਚਾਲ ਦੀ ਪੰਜਾਬੀ ਬੋਲੀ ਦੇ ਨਮੂਨੇ, ਜਿਸ ਤਰ੍ਹਾਂ ਕਿ ਉਹ ਸੰਨ ੧੫੫੦ ਦੇ ਲਾਗੇ ਬੋਲੀ ਜਾਂਦੀ ਸੀ ਇਸ ਵਿਚ ਮੌਜੂਦ ਹਨ। ਅਤੇ ਪਿਛੇਰੀਆਂ ਸਾਖੀਆਂ ਵਿਚ ਸੈਂਕੜਾ ਪਿੱਛੋਂ ਜੋ ਇਸਦੀ ਸ਼ਕਲ ਹੋ ਗਈ ਉਸਦੇ ਨਮੂਨੇ ਹਨ ਅਰਥਾਤ ਸ਼ਾਹਜਹਾਨ ਦੇ ਵੇਲੇ ਦੇ ਅੰਤ ਤਕ। ਏਸ ਵਿਚ ਪੁਰਾਣੀਆਂ ਸੰਸਕ੍ਰਿਤ ਦੇ ਲੇਖੇ ਦੀਆਂ ਸ਼ਕਲਾਂ ਜਿਕਰ ਸਹਿਜੇ ਸਹਿਜੇ ਵਟੀਆਂ ਹਨ, ਉਹਨਾਂ ਦਾ ਭੀ ਪਤਾ ਲਗ ਸਕਦੇ ਹਾਂ

ਇਕ ਪੰਜਾਬੀ ਜੋ ਕੀਹ! ਏਸ ਕਿਤਾਬ ਵਿਚ ਤਰਾਨੂੰ ਉਰਦੂ ਅਤੇ ਖੜ੍ਹੀ ਬੋਲੀ ਦੇ ਨਮੂਨੇ ਭੀ ਮਿਲਦੇ ਹਨ। ਜਿਥੇ ਲਾਹੌਰ ਦਾਂ ਹੋਰ ਪਰਦੇਸੀ ਮੁਸਲਮਾਨਾਂ ਨੂੰ ਬੋਲਦੇ ~~[struck out]~~ ਦਸਿਆ ਹੈ, ਜਾਂ ਜਿਥੇ ਗੁਰੂ ਨਾਨਕ ਸਾਹਿਬ ਕਲੰਦਰ ਫ਼ਕੀਰ ਜਾਂ ਪਾਨਕ ਦੇ ਸਿਖਾਂ ਨਾਲ

ਹਨ, ਜਿਨ੍ਹਾਂ ਦੇ ਮੂੰਹ ਵਿਚੋਂ ਪੰਜਾਬੀ ਨ੍ਹੀਂ ਸਗੋਂ ਉਰਦੂ ਦੇ ਵਾਕ ਨਿਕਲਦੇ ਦਿਤੇ ਹਨ। ਤਾਂ ਤੇ ਉਰਦੂ ਦਾ ਅਸਰ ਹੋ ਚੁਕਾ ਸੀ, ਅਤੇ ਜਿਸ ਤਰ੍ਹਾਂ ਇਕ ਮੁਸਲਮਾਨ ਵਿਦਵਾਨ ਨੇ ਖ਼ਿਆਲ ਪ੍ਰਗਟ ਕੀਤਾ ਹੈ, ਉਰਦੂ ਦਾ ਮੁਢ ਪੰਜਾਬ ਵਿਚ ਹੋਇਆ ਦਿਸਦਾ ਹੈ।

ਕਿਤਾਬ ਦੇ ਅਖੀਰ ਪੁਰ ਸਤ ਕੋਸ਼ਦਾਂ ਹਨ, ਜਿਨ੍ਹਾਂ ਦੀ ਭਾਸ਼ਾ ਪਛਮੀ ਬੋਲੀ ਹੈ, ਜਿਹੜਾ ਪਛਮੀ ਬੋਲੀ ਦੇ ਬਹੁਤ ਪੁਰਾਣੇ ਨਮੂਨੇ ਦੀ ਇਸ ਕਿਤਾਬ ਵਿਚ ਮੌਜੂਦ ਹਨ॥

ਦੇਸ਼ ਇਸਲਾਮਪਤੀ ਦੇ ਸੰਬੰਧ ਹੋਣ ਤੋਂ ਕਰਕੇ ਇਸ ਪਾਸੇ ਦੇ ਸਿਖ ਸਾਧੂਆਂ ਵਿਚ ਇਕ ਹੋਰ tendency ਦਾ ਪਤਾ ਲਗਦਾ ਹੈ। ਅਤੇ ਉਹ ਪੰਜਾਬੀ ਦੀ ਵਿਦ੍ਵਤਾ ਪੁਰ ਜਾਂ ਆਖੋ ਸਿਖਾਂ ਦੀ ਵਿਦ੍ਵਤਾ ਪੁਰ ਇਸਲਾਮੀ ਅਸਰਾਂ ਤੋਂ ਪੈਦਾ ਹੋਈ ਸੀ। ਸੂਫੀਆਂ ਦੀ ਕਿਤਾਬਾਂ ਜਾਂ ਤਸਨੀਫ਼ਾਤ ਤਿੰਨ ਤਰ੍ਹਾਂ ਦੀਆਂ ਸਨ; ਮਕਤੂਬਾਤ ਜਾਂ ਮਲਫ਼ੂਜ਼ਾਤ, ਸਵਾਨਿਹ ਅਤੇ ਜਾਂ ਤਜ਼ਕਰਾਤ-ਉਲ-ਔਲੀਆ, ਅਤੇ ਤਫ਼ਸੀਰਾਤ। ਸਿਖ ਸਾਧੂਆਂ ਨੇ ਏਨ੍ਹਾਂ ਤੋਂ ਇਸ਼ਾਰਾ ਪਾਕੇ ਆਪਣੀਆਂ ਰਚਨਾ ਨੂੰ ਗੋਸ਼ਟਾਂ, ਸਾਖੀਆਂ, ਅਤੇ ਪਰਮਾਰਥਾਂ ਦੀ ਸ਼ਕਲ ਦਿਤੀ, ਭਾਵੇਂ ਏਸ ਗੁਣਾਂ ਵਿਚ ਉਹ ਪੂਰੇ ਨਾ ਉਤਰੇ। ਸੂਫੀ ਫ਼ਕੀਰਾਂ ਦੀਆਂ ਕਿਤਾਬਾਂ ਅਤੇ ਇਨ੍ਹਾਂ ਰਚਨਾਵਾਂ ਦਾ ਕੋਈ ਮੁਕਾਬਲਾ ਨਹੀਂ; ਜਿਤਨਾ ਫ਼ਰਕ ਇਕ ਚੰਗੇ ਉਸਤਾਦ ਅਤੇ ਉਸਦੇ ਅਨਾੜੀ ਖਾਂ ਸ਼ਾਗਿਰਦਾਂ ਵਿਚ ਹੁੰਦਾ ਹੈ, ਉਤਨਾ ਹੀ

ਫ਼ਰਕ ਸਾਖੀਆਂ ਤੇ ਸਿਧਸਾਧੂਆਂ ਦੀਆਂ ~~ਵਿਚ~~ ਮਿਲਦਾ ਦਿਸਦਾ ਹੈ॥

ਇਹ ਸਾਫ਼ ਉਪਰ ਕਿਹਾ ਹੈ ਕਿ ਜੋ ਗ੍ਰੰਥ ਜਿਨ੍ਹਾਂ ਨੂੰ 'ਪੁਰਾਤਨ ਜਨਮਸਾਖੀ' ਆਖਿਆ ਕਿਹਾ ਜਾਂਦਾ ਹੈ, ਇਸ 'ਪ੍ਰਾਚੀਨ' ਗ੍ਰੰਥ ਨਾਲੋਂ ਮੁੱਢੀ ਸਾਰੀ ਦੇਰ ਪਿਛੋਂ ਤੇ ਲਿਖਿਆ ਹੈ। ਫੇਰ ਉਸ ਵਿਚ ~~ਸਾਖੀਆਂ~~ 'ਸਾਖੀਆਂ', ਆਪਣੇ 'ਪਰਚੀਆਂ' ਤੋਂ ਜਿਉਂ ਦੀਆਂ ਤਿਉਂ ਨਕਲ ਨਹੀਂ ਕੀਤੀਆਂ, ਕੁਝ ਫ਼ਰਕ ਪਾ ਦਿੱਤੇ ਹਨ, ਉਸ ਸਮੇਂ ਵਿਚ ~~ਕੁ~~ ਸਿੱਖਾਂ ਅੰਦਰ ਪ੍ਰਚਲਿਤ ਖਿਆਲਾਂ ਦੇ ਮੁਤਾਬਿਕ ਕਰਨ ਲਈ। ਅਤੇ ਕੁਝ ਨਵੀਆਂ ਵਧੇਰੀਆਂ ਸਾਖੀਆਂ ਵੀ ਦਰਜ ਕਰਦੀਆਂ ਹਨ। ਇਹਨਾਂ ਦੋਹਾਂ ਗ੍ਰੰਥਾਂ ਦਾ ਆਪੋ ਵਿਚ ਟਾਕਰਾ ਕਰਕੇ ਅਸੀ ਇਹ ਫ਼ਰਕ ਦੇਖ ਸਕਦੇ ਹਾਂ।

ਜਨਮ, ਸਮਾਧੇ, ~~ਅਤੇ~~ ਮੋਦੀਖਾਨੇ ਅਤੇ ਕਰਤਾਰਪੁਰ ਦੁਆਰੇ ਬਾਰੇ ਦੀਆਂ ਸਾਖੀਆਂ ਤਾਂ ਦੋਹਨੀਆਂ ਸਨ। ਇਹਨਾਂ ਤੋਂ ਉਪਰੰਤ ਹੋਰ ਸਾਖੀਆਂ, ਜੋ ਦੋਹਾਂ ਗ੍ਰੰਥਾਂ ਵਿਚ ਹਨ, ਇਹ ਹਨ:-

(ੳ) ਛੋਟੇ ਹੁੰਦੇ ਦੀਆਂ,

ਪਾਂਧੇ ਦੇ ਪੜ੍ਹਨੇ ਬਹਿਣਾ। ਮੱਝਾਂ ਨੇ ਉਜਾੜਾ ਪਾਣਾ। ਬਿਰਖ ਦੀ ਛਾਂ ਦਾ ਨਾ ਫਿਰਨਾ। ਵਿਆਹ ਤੇ ਸੰਤਾਨ। ਘਰ ਦਿਆਂ ਦਾ ਕਿਸੇ ਵਿਹਾਰ ਕਾਰ ਕਰਨ ਲਈ ਜ਼ੋਰ ਪਾਣਾ। ~~ਵੈਦ ਦਾ~~ ਵੈਦ ਨੂੰ ਬੁਲਾਣਾ।

(ਅ) ਸੁਲਤਾਨਪੁਰ ਵਿਚ ਮੋਦੀਖ਼ਾਨੇ ਦੀ ਨੌਕਰੀ।

ਵੇਈਂ ਵਿਚ ਚੁੱਭੀ ਮਾਰਕੇ ਨਿਰੰਕਾਰ ਦੇ ਦਰਬਾਰ ਜਾਣਾ।

ਭੇਸ ਲਾਹ ਕੇ ਫਕੀਰ ਹੋ ਜਾਣਾ। ਕਾਜ਼ੀ ਦਾ ਮਨ ਨਿਮਾਜ਼ ਪੜ੍ਹਦੇ ਘਰ ਦੀ ਘੋੜੀ ਵਲ ਜਾਣਾ।

(੨) ਸੁਲਤਾਨਪੁਰ ਛਡਣ ਤੋਂ ਪਿਛੋਂ ਕਰਤਾਰਪੁਰ ਆਦਾਸਹੁ ਤਕ। ਦੇਸ ਭ੍ਰਮਣ। ~~[illegible]~~ ਮਰਦਾਨੇ ਦਾ ਫੱਕਰ ਬਨਣਾ। ਹਾਕਮ ਬਾਬੇ ਨੂੰ ਫੜਕੇ ਕਨ੍ਹਾਰੇ ਵਿਚ ਪਾਂਦਾ ਹੈ। ਕਲਜੁਗ ਬਾਬੇ ਦੀ ਪ੍ਰੀਖਿਆ ਕਰਦਾ ਹੈ। ਸਜਨ ਠਗ ਦੀ ਸਾਖੀ। ਸੁਮੇਰ ਪਰਬਤ ਪੁਰ ਸਿਧਾਂ ਨਾਲ ਗੋਸ਼ਟ। ਬਾਬੇ ਦਾ ਮੱਕੇ ਜਾਣਾ। (ਜਿਹ ਸਭ ਇਥੋਂ ਉਦਾਸੀ ਬਾਣਾਂ ਧਰਮ ਦੀ ਵਿਚ ਸੁਕਾਵੇ) ਬਾਬਾ ਤਲਵੰਡੀ ਆਣ ਕੇ ਮਾਪਿਆਂ ਨੂੰ ਮਿਲਦਾ ਹੈ।

(੩) ਬਾਬਾ ਪਾਕਪਟਨ ਜਾਕੇ ਸ਼ੇਖ ਬ੍ਰਹਮ ਨਾਲ ਗੋਸ਼ਟ ਕਰਦਾ ਹੈ। ਓਥੋਂ ਦੀਪਾਲਪੁਰ ਹੁੰਦਾ ਸੈਦਪੁਰ ਸਲੋਏ ਜਾ ਠਹਿਰਦਾ ਹੈ ਅਤੇ ਬਾਬਰ ਦੀ ਲੁਟ ਤੇ ਕਤਲਾਮ ਦੀ ਕੀਤੀ ਤਬਾਹੀ ਵੇਖਦਾ ਹੈ। ਬਾਬਰ ਨਾਲ ਮੇਲ।

(੪) ਰਾਵੀ ਦੇ ਕੰਢੇ ਬੈਠੇ ਨੂੰ ~~[illegible]~~ ਇਲਾਕੇ ਦਾ ਕ੍ਰੋੜੀ ਪਹਿਲੇ ਵਿਰੋਧ ਕਰਦਾ ਹੈ; ਫੇਰ ਜ਼ਮੀਨ ਦੇਕੇ ਕਰਤਾਰਪੁਰ ਵਸਾਉਣ ਦੇਂਦਾ ਹੈ। ਭਗੀਰਥ ਲਾਹੌਰੋਂ ਇਕ ਗਰੀਬ ਦੀ ਕੁੜੀ ਦੇ ਵਿਆਹ ਲਈ ਸਾਮਗ੍ਰੀ ਲਿਆਉਂਦਾ ਹੈ। ਲਾਹੌਰ ਦਾ ਮਨਸੁਖ ਭਗੀਰਥ ਦੇ ਨਾਲ ਕਰਤਾਰਪੁਰ ਆਉਂਦਾ ਹੈ। ਮਨਸੁਖ ਵਪਾਰ ਦੇ ਸਬੰਧ ਵਿਚ ਸਿਵਨਾਭ

ਦੇਵੇਗਾ ਜਾਂਦਾ ਤੇ ਉਸਨੂੰ ਸਿਖ ਬਣਾਂਦਾ ਹੈ। ਗੁਰੂ ਨਾਨਕ ਉਸਨੂੰ
ਮਿਲਨ ਜਾਂਦੇ ਹਨ ਅਤੇ ਭੂਤ ਜੀ ਮੁੜ ਆਉਂਦੇ ਹਨ

(ਢ) ~~ਗੁਰੂ ਅੰਗਦ ਸਿਧਾਰੇ ਹੈ~~ ਸ੍ਰੀ ਗੁਰੂ ਜੀ ਸਿਧਾਰਿਆ ਹੈ ਪਾਸੋਂ ਦਾਰ ਤੇ ਨਵੀਂਹ ਦੀ ਭਰੀ ਹਟਦੇ ਹੈ
ਅਤੇ ਵਿਚ ਸਿਧਾ ਨਾਲ ਜੋੜਦਾ। ਮੁੜ ਖਬਰੀ ਨੂੰ ਮਿਲਨ
ਜਾਂਦੇ ਹਨ। ਸਿਧਾਂ ਨਾਲ ਇਕ ਤੋਰ ਜੋੜਦਾ।

(ਖ) ਮਰਦਾਨਾ ਖਾਹੂ ਨੂੰ ਕਹਿਣਾ, ਅਤੇ ਜਹਿਦੇ ਤੋਂ ਅੰਗਾਰ ਬਨਾਣਾ।

ਭਾਵੇਂ ਇਹ ਸਾਖੀਆਂ ਦੋਹਾਂ ਜੰਮਣਾਂ ਵਿਚ ਹਨ, ਪਰ ਦੋਹਾਂ ਦੇ ਵਿਚ ਬੜਾ ਫਰਕ ਹੈ; ਕਿਥੇ ਕੋਈ ਗਲ ਹੋਈ, ਕਦ ਹੋਈ, ਕਿਸ-ਤਰ੍ਹਾਂ ਹੋਈ, ਨਾਮ ਕੀ ਸਨ, ਇਨ੍ਹਾਂ ਬਾਤਾਂ ਦਾ ਬੜਾ ਫਰਕ ਹੈ। ਕਈ ਸਾਖੀਆਂ ਵਿਚ, ਦੋਹ ਇਕ ਦੂਜੀ ਨੂੰ ਕਟਦੀ ਜਾਂਦੀ, ਸਾਖੀਆਂ ਨੂੰ ਝੂਠਾ ਬਨਾ ਦੇਂਦੀ ਹੈ। ਇਕ ਇਕ ਸਾਖੀ ਨੂੰ ਜਦੋਂ ਅਤੇ, ਦੋਹਾਂ ਜੰਮਣਾ ਵਿਚੋਂ ਜਿਵੇਂ ਉਹ ਦਿਤੀ ਹੈ, ਟਾਕਰਾ ਕਰਕੇ ਦਿਖਾਂਦਾ ਹੈ ਕਿ ਸਾਖੀ ਵਿਚ ਕਿੰਨੀ ਕੁ ਗਲ ਸਚੀ ਹੈ ਤੇ ਕਿਨੀ ਕੁ ਝੂਠ। ਫੇਰ ਏਸ ਤਰ੍ਹਾਂ ਬੇਨ ਵਿਚਾਰ ਦਾ ਅਸਰ ਹੋਰ ਉਤੇ ਜਿਹੀਆਂ ਸਾਖੀਆਂ ਪਰ ਭੀ ਪੈਂਦਾ ਹੈ, ਭਾਵੇਂ ਦੋਹਾਂ ਦੇ ਬਿਆਨ ਇਕ ਦੂਜੇ ਨਾਲ ਮਿਲਦੇ ਹੀ ਹੋਣ। ਪਰ ਸਾਨੂੰ ਏਥੇ ਏਸ ਤਰ੍ਹਾਂ ਸਾ-ਵਿਸਥਾਰ ਵਿਚਾਰ ਕਰਨ ਦੀ ਲੋੜ ਨਹੀਂ। ਉਸਦੇ ਲਈ ਵਖਰੇ ਥਾਂ ਤੇ ਸਮਾਂ ਚਾਹੀਦੇ॥ ਕਰ ਕੁਝਕਰ
ਅਸਾਂ ਆਪਣੀ ਕਿਤਾਬ ਸਾਖੀਆਂ ਦੀ ਪੜਤਾਲ ਵਿਚ ਕੀਤਾ ਹੈ।
~~ਕਿਨੇ~~ ਸਾਰੀਆਂ ਸਾਖੀਆਂ ਤੇ ਸਿਧਾਂ ਕੁਝ ~~ਅਜਿਹੀਆਂ~~ ਅਤਿਹੀਆਂ

ਸਾਖੀਆਂ ਹਨ ਜੋ 'ਪ੍ਰਾਚੀਨ' ਪੋਥੀ ਵਿਚ ਦਿਤੀਆਂ ਹਨ, ਪਰ 'ਪੁਰਾਤਨ' ਵਿਚ ਨਹੀਂ, ਅਤੇ ਏਸੇ ਤਰ੍ਹਾਂ ਹੋਰ ਸਾਖੀਆਂ ਹਨ ਜੋ 'ਪੁਰਾਤਨ' ਜਨਮਸਾਖੀ ਵਿਚ ਹਨ, ਤੇ 'ਪ੍ਰਾਚੀਨ' ਵਿਚ ਨਹੀਂ। ਮਸਲਨ 'ਪੁਰਾਤਨ' ਜਨਮ ਸਾਖੀ ਦਾ ਮੁਢ ਜਨਮ ਦੀ ਸਾਖੀ ਤੋਂ ਹੁੰਦਾ ਹੈ, ਪਰ 'ਪ੍ਰਾਚੀਨ' ਵਿਚ ~~[illegible]~~ ਮੁਢ ਨਾਟਕਾ ਵਾਂਗ ~~ਵਿਚੋਂ~~ ਕੀਤਾ ਹੈ। ~~[illegible]~~ ਨਾਨਕ ਦੀ ਆਤਮਾ ਨੂੰ ਪਾਰਬ੍ਰਹਮ ਆਪਣੇ ਦਰਬਾਰ ਵਿਚ ਬੁਲਾਕੇ ਗੁਰੂ ਥਾਪਕੇ ਮਾਤਲੋਕ ਵਿਚ ਉਸਦਾ ਨਾਮ ਜਪਾਣ ਲਈ ਆਗਿਆ ਦੇਕੇ ਭੇਜਦਾ ਹੈ, ਅਤੇ ਗ੍ਰੰਥ ਸਾਹਿਬ ਵਿਚੋਂ ਇਕ ਸ਼ਬਦ ਪ੍ਰਮਾਣ ਵਜੋਂ ਭੀ ਦਿੱਤਾ ਹੈ॥ ਪਾਂਧੇ ਤੇ ਪੜ੍ਹ ਹਟਨ ਪਿਛੋਂ ਗੁਰੂ ਬਾਬਾ ਤੁਰਕੀ ਪੜ੍ਹਨ ਲਈ ਮਸੀਤੇ ਬਿਠਾਏ ਜਾਂਦੇ ਹਨ॥ ਭਾਈ ਗੁਰਦਾਸ ਨੇ 'ਪਿਛੋਂ ਦੇ ਫਿਰ ਘਾਲ ਕਮਾਈ' ਤਾਂ ਕਿਹਾ ਹੈ, ~~ਪਰ~~ ਅਤੇ ਆਰੰਭ ਵਿਚ ਨਾਮ 'ਤਪ' ਭੀ ਸਤਿਗੁਰੂ ਜੋਗਿਆ ਸੀ, ਪਰ ਵੇਰਵਾ ਇਸ ਤਪਸਿਆ ਦਾ ਨਾ ਤਾਂ ਭਾਈ ਗੁਰਦਾਸ ਨੇ ਦਿੱਤਾ ਹੈ ਅਤੇ ਨਾ 'ਪੁਰਾਤਨ' ਜਨਮਸਾਖੀ ਵਿਚ। ਪਰ 'ਪ੍ਰਾਚੀਨ' ਵਿਚ ਇਹ ਵੇਰਵਾ ਦਿੱਤਾ ਹੈ।

ਦੁਨੀਆ ਛਡਕੇ ਉਦਾਸ ਲੈਣ ਪਿਛੋਂ ਜਦ ਤੀਰਥ ਜਾਤ੍ਰਾ ਨੂੰ ਗੁਰੂ ਬਾਬਾ ਨਿਕਲਦੇ ਹਨ, ਤਦ ਪਹਿਲੀ ਤੀਰਥ ਜਿਥੇ ਓਹ ਜਾਂਦੇ ਹਨ ਹਰਦੁਆਰ ਹੈ। ਅਤੇ ਏਨਾ ਭੀ ਮੇਲਾ ਹੀ ਜਾਂਦਾ ਸੀ।

ਬੰਦ ਕਰਕੇ ਮੁਠੀ ਮੁਠੀ ਕੋਹਾਂ ਦੀਆਂ ਧਾਹਾਂ ਦੇਣ ਦੀ ਆਗਿਆ ਕਰਨੀ ਇਹ ਭੀ ਏਸ ਪੋਥੀ ਵਿਚ ਨਵੀਆਂ ਹੀ ਸਾਖੀਆਂ ਹਨ। ਧਾਨਕ ਦਾ ਧਵਾਂਗ ਬਣਾਕੇ ਲੋਕਾਂ ਨੂੰ ਆਪਣੇ ਤੋਂ ਨਫ਼ਰਤ ~~[illegible]~~ ਦਿਵਾਨ ਵਾਲੀ ਸਾਖੀ ਪਿਛਲੀਆਂ ਕਿਤਾਬਾਂ ਵਿਚ ਤਾਂ ਹੈ, ਪਰ 'ਪੁਰਾਤਨ' ਵਿਚ ਇਹ ਭੀ ਨਹੀਂ॥

ਏਸਦੇ ਉਪਰ 'ਪੁਰਾਤਨ' ਜਨਮ ਸਾਖੀ ਦੀਆਂ ਸਾਰੀਆਂ ਹੋਰ ~~ਦਿੱਤੀਆਂ~~ ਦੱਸੀਆਂ ਸਾਖੀਆਂ, 'ਪ੍ਰਾਚੀਨ' ਪੋਥੀ ਵਿਚ ਨਹੀਂ:—

ਪਾਂਧੇ ਦੇ ਘਰ ਪੜ੍ਹਨੇ ਜਾਣ, ਤੇ 'ਪੱਟੀ' ਲਿਖਣੀ। ਮਰਦਾਨੇ ਦੀ ਪੂਜਾ ਕਰਾਈ। ਗੋਸ਼ਟ ਸ਼ੇਖ ਸ਼ਰਫ਼ ਪਾਣੀਪਤੀ ਨਾਲ। ਸੁਲਤਾਨ ਇਬ੍ਰਾਹੀਮ ਨੂੰ ਦਿਲੀ ਮਿਲਣ ਤੇ ਹਾਥੀ ਜਿਵਾਲਣਾ। ਸ਼ੇਖ ਬਜੀਦ ਦਾ ਸੁਖੀ ਜੀਵਨ। ਬਨਾਰਸ ਵਿਚ ਚਤੁਰਦਾਸ ਪੰਡਿਤ ਨੂੰ ਸਿਖਾਣਾ। ਨਾਨਕਮਤੇ ਜਾਣਾ ਤੇ ਉਥੇ ਸਿਧਾਂ ਨਾਲ ~~[illegible]~~ ਗੋਸ਼ਟ। ਵਣਜਾਰਿਆਂ ਦੇ ਟਾਂਡੇ ਜਾਣ ਦੀ ਸਾਖੀ। ਪਾਪੀ ਨੂੰ ਪਾਤਸ਼ਾਹੀ ਦੇਣਾ। ਮੋਹਰਾਂ ਦੇ ਕੋਠੇ ਤੇ ਸੂਲੀ ਦਾ ਸੂਲ ਬਣ ਜਾਣਾ। ਠੱਗਾਂ ਦਾ ਨਿਸਤਾਰਾ। ਕੀੜੀ ਨਗਰ ਦੀ ਸਾਖੀ। ਇਕ ਪਿੰਡ ਨੂੰ ਵਸਦੇ ਰਹਣ ਦੀ ਅਸੀਸ, ਅਤੇ ਦੂਜੇ ਨੂੰ ਉਜੜ ਜਾਣ ਦਾ ਸਰਾਪ ਦੇਣਾ। ਆਸਾ ਦੇਸ਼ ਵਿਚ ਸ਼ੇਖ ਫਰੀਦ ਨੂੰ ਮਿਲਣਾ। ਝੰਡੇ ਬਾਢੀ ਦਾ ਜੁਗਾਵਲੀ ਲਿਖਣਾ। ਕੌਡੇ ਰਾਖਸ਼ ਨਿਸਤਾਰਾ।

~~ਲੇਖਕਾਂ ਦੇ ਸਮਕਾਲੀ ਕਿਤਾਬਾਂ ਵਿਚ ਹੈ।~~

ਗੋਸ਼ਟ ਮੀਆਂ ਮਿਠਾ। ਦੁਨੀਚੰਦ ਨਿਸਤਾਰਾ। ਬਗਦਾਦ ਦੀ ਸਾਰੀ ਗੋਸ਼ਟੀ। ਖੁਆਜਾ ਖਿਜ਼ਰ ਵਾਲੀ ਸਾਖੀ। ਸਜੇਦਹੇ ਨੂੰ ਕਰਨਾ ਉਪਦੇਸ਼। ਮਖਦੂਮ ਬਹਾਉਦੀਨ ਨੂੰ ਮਿਲਣਾ ਅਤੇ 'ਗੁਰਮੁਖਾਂ' ਵਾਲੀ ਸਾਖੀ। ਭਾਈ ਅੰਗਦ ਜੀ ਦੀ ਕਹਾਣੀ। ਬਾਠੀ ਦੀ ਕੁਲੀ ਢਾਹੁਣਾ। ਕਸ਼ਮੀਰ ਵਿਚ ਬ੍ਰਹਮਦਾਸ ਪੰਡਿਤ ਨੂੰ ਮਿਲਣਾ। ਗੋਰਖ ਹਟੜੀ ਦੇ ਸਿਧਾਂ ਨਾਲ ਗੋਸ਼ਟ। ਤੁਰਕਾਂ ਦਜਿਨ ਦੀ ਕਹਾਣੀ। ਮਖਦੂਮ ਬਹਾਉਦੀਨ ਦਾ ਪਤ੍ਰ ਆਖਣਾ ਕਿ ਆਪ ਭਿਸਤ ਨੂੰ ਚਲਣੇ ਚਾਹੀਏ॥

ਇਹਨਾਂ ਸਾਰੀਆਂ ਸਾਖੀਆਂ ਵਿਚੋਂ ਸ਼ਾਇਦ ਹੀ ਕੋਈ ਹੀ ਸਕੀ ਜਾਂ ਤਾਰੀਖੀ ਵਾਕਿਆ ਹੋਵੇ, ਸਭ ਬਨਾਵਟੀ ਅਤੇ ਝੂਠੀਆਂ ਘੜੀਆਂ ਹਨ। 'ਫ਼ਕੀਰ' ਜਨਮਸਾਖੀ ਦੇ ਇਕਠ ਕੀਤੇ ਜਾਣ ਵੇਲੇ ਇਹਨਾਂ ਵਿਚੋਂ ਕੁਝ ਸਾਖੀਆਂ ਜ਼ਰੂਰ ਅੰਦਰ ਹੋਣਗੀਆਂ, ਜਾਂ ਤਾਂ ਉਹ 'ਫ਼ਕੀਰ' ਦੇ ਇਕਠਾ ਕਰਨ ਵਾਲੇ ਨੂੰ ਮਿਲੀਆਂ ਨਹੀਂ, ਅਤੇ ਜਾਂ ਉਸਨੇ ਜਾਣ ਬੁਝਕੇ ਨਹੀਂ ਲਿਤੀਆਂ, ਕਿਉਂਕਿ ਇਹ ਸਪਸ਼ਟ, 'ਪੁਰਾਤਨ' ਜਨਮਸਾਖੀ ਦੇ ਇਕਠਾ ਕਰਨਵਾਲੇ ਨਾਲੋਂ ਵਧੀਕ ਸਮਝੂਦਾਰ, ਅਤੇ ਘਟ ਵਹਿਮ-ਪਰਸਤ ਨਜ਼ਰ ਆਉਂਦਾ ਹੈ॥

ਪ੍ਰਾਚੀਨ ਸੰਗ੍ਰਹ ਵਿਚ ਕੁਲ ਸਾਖੀਆਂ ਦੇ ਪਿਛੋਂ ਸਤ ਹੋਰ 'ਗੋਸ਼ਟਾਂ' ਸਾਖੀਆਂ ਗੁਰੂ ਬਾਬੇ ਨਾਨਕ ਦੀਆਂ ਦਿਤੀਆਂ ਹਨ। ਪਹਿਲੀਆਂ ਦੇ ਤਾਂ ਓਹ ਹਨ ਜੋ ਮੁਹਸਨ ਫ਼ਾਨੀ ਨੇ ਦਿਤੀਆਂ ਹਨ। ਤਿਨ ਹੋਰ ਹਨ ਜਿਨ੍ਹਾਂ ਵਿਚ ਬਾਬਾ ਨਾਨਕ ਪਾਰਬ੍ਰਹਮ ਦੇ ਦਰਬਾਰ ਵਿਚ ਜਾਂਦਾ ਹੈ ਅਤੇ ਜਪੁਜੀ ਦੀ ਇਕ ਪਉੜੀ, ਆਰਤੀ ਅਤੇ ਬਿਲਾਵਲ ਰਾਗ ਵਿਚ ਦਿੱਤੀ ਇਕ ਅਸ਼ਟਪਦੀ ਦੇ 'ਪਰਮਾਰਥ' ਜਾਂ ਟੀਕਾ ਕਰਕੇ ਸੁਣਾਂਦਾ ਹੈ। ਠੀਕ ਇਹੋ ਤਿਨੀਆਂ ਦੇ ਸਾਖੀਆਂ ਤ੍ਰੀਹਾਂ ਦੇ ਅੰਦਰ ਨੰਬਰ ੨੭ ਅਤੇ ੨੯ ਹਨ। ਮਤਲਬ ਸਤ ਗੋਸ਼ਟ ਕਿਸੇ ਬਾਣੀ ਦੀ ਟੀਕਾ ਹੈ, ਕਹਾਣੀ ਅੰਦਰੇਂ ਇਸ ਟੀਕਾ ਖ਼ਾਤਰ ਬਣਾਈ ਹੈ, ਅਤੇ ਪ੍ਰਸੰਗ ਦੇ ਨਾਲ ਵਿਚੋਂ ਕਢੀ ਹੈ।

੩੦ ਸਾਖੀਆਂ ਤੇ ੭ ਗੋਸ਼ਟਾਂ ਨੂੰ ਮਿਲਾਕੇ ਅਠ ਵਾਰੀ ਗੁਰੂ ਨਾਨਕ ਸਾਹਿਬ ਪਾਰਬ੍ਰਹਮ ਨਿਰੰਕਾਰ ਦੇ ਦਰਬਾਰ ਵਿਚ ਜਾਂਦੇ ਦਸੇ ਹਨ। ਹਜ਼ਰਤ ਮੁਹੰਮਦ ਸਾਹਿਬ ਇਕੋ ਵਾਰੀ ਮਿਅਰਾਜ ਵਿਚ ਗਏ ਸਨ। ਸਤ ਗੋਸ਼ਟਾਂ ਵਿਚੋਂ ਕੋਈ ਭੀ 'ਪੁਰਾਤਨ' ਜਨਮ ਸਾਖੀ ਵਿਚ ਜਾਂ ਹੋਰਥੇ ਕਿਸੇ ਗੁਰਮੁਖੀ ਕਿਤਾਬ ਵਿਚ ਨਹੀਂ। ਮੁਹਸਿਨ ਨੇ ਜੋ ਇਕ ਹੋਰ ਸਾਖੀ ਮੁਰੀਦਿਆਂ ਦੇ ਗੁਰੂ ਬਾਬੇ ਦੀਆਂ ਆਖੇ ਮਿਠੇਰੇਨ ਬਾਣੀ ਦਿਤੀ ਹੈ, ਓਹ ਏਸ 'ਪ੍ਰਾਚੀਨ' ਸੰਗ੍ਰਹ ਵਿਚ ਭੀ ਨਹੀਂ। ਸੋ ਸਿਧ ਹੈ ਕਿ ਪ੍ਰਾਚੀਨ ਸੰਗ੍ਰਹ ਤੋਂ ਬਾਹਰ ਭੀ ਕਈ ਹੋਰ ਸਾਖੀਆਂ ਮਸ਼ਹੂਰ ਸਨ, ਜੋ ਬਹੁਤ ਪਕਿਆਂ ਨਹੀਂ ਤਾਂ ਉਪਦੇਸ਼ ਦੇ ਲੀਕਾਂ

# ਜਨਮ-ਪਤ੍ਰੀ ਬਾਬੇ ਜੀ ਕੀ।

੧ ਓ ਸਤਿਗੁਰ ਪ੍ਰਸਾਦਿ।

ਬਾਬੇ ਦੀਆਂ ਸਾਖੀਆਂ ਆਦਿ ਤੇ ਅੰਤੇ ਦਸੀਆ।

ਇਕ ਦਿਨ ਬਾਬੇ ਨਾਨਕ ਕਉ ਬਾਣੀ ਆਈ ਜਿ ਨਾਨਕ ਮੇਰੇ ਪਾਸਿ ਆਉ। ਤਾ ਬਾਬੇ ਨਾਨਕ ਕਹਿਆ ਏ ਸਚੇ ਪਾਤਿਸਾਹ ਮੈਂ ਜਿ ਆਵਾ ਤੇਰੇ ਪਾਸਿ ਦਿਤਨੀਕ ਮੈਨੂ ਪਗੜਿ ਜਾਣੀ ਜੋ ਤੇਰੀ ਦਰਗਹ ਆਵਾ, ਸੋ ਕਉਣ ਕਰਿ ਆਵਾਂ। ਤਾਂ ਫੇਰਿ ਬਾਣੀ ਆਈ ਤੂੰ ਅਖੀ ਮੀਟੁ ਤੇਰੇ ਤਾਈਂ ਮੈਂ ਆਪਣੇ ਪਾਸਿ ਸੱਦਾਈ। ਤਾਂ ਬਾਬੇ ਨਾਨਕ ਅਖੀ ਮੀਟੀਆਂ। ਤਾਂ ਬਾਬਾ ਨਿਰੰਕਾਰ ਕੇ ਸਾਮ੍ਹਣੇ ਜਾਇ ਖੜਾ ਕੀਤਾ। ਤਾਂ ਬਾਬੇ ਦਰਸਨੁ ਪਾਇਆ। ਜਾਂ ਬਾਬੇ ਦਰਸਨੁ ਪਾਇਆ ਤਾਂ ਬਾਬਾ ਬੋਲਿਆ ਵਾਹਗੁਰੂ ਵਾਹਗੁਰੂ ਵਾਹਗੁਰੂ। ਤਾ ਪਾਰਬ੍ਰਹਮ ਆਗਿਆ ਕੀਤੀ ਜਿ ਨਾਨਕ ਕਲਿਜੁਗ ਵਿਚਿ ਮੈਂ ਤੈਨੂ ਭੇਜਾਂਗਾ ਤਾਂ ਤੂ ਮੇਰਾ ਨਾਉ ਕੇਹਾ ਜਪੇਂਗਾ। ਜੋ ਮੇਰਾ ਨਾਉ ਕੇਹਾ ਹੈ। ਤਾ ਬਾਬੇ ਨਾਨਕ ਕਹਿਆ ਜੀਉ ਸਿਰਜਣਹਾਰ ਤੂ ਸਭ ਜਾਣੀ ਅਤੇ ਹਰ ਜੀਵ ਜਾਣੀ ਜਿਤ ਜੀਅ ਤੇਰਾ ਨਾਉ ਜਪੀ ਅਤੇ ਤੇਰੇ ਨਾਉ ਦੀ ਵਡਿਆਈ ਆਖਾਂ। ਤਾ ਬਾਬੇ ਨਾਨਕ ਸਿਫਤਿ ਨਾਂਵ ਦੀ ਕਹੀ। ਰਾਗੁ ਸਿਰੀ ਰਾਗੁ।

ਕੋਟਿ ਕੋਟੀ ਮੇਰੀ ਆਰਜਾ ਪਉਣੁ ਪੀਅਣੁ ਅਪਿਆਉ।
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣੁ ਨ ਥਾਉ।
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੧॥
ਰ ਸਾਚਾ ਨਿਰੰਕਾਰੁ ਨਿਜ ਥਾਇ।
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥੧॥
ਕੁਸਾਂ ਕਟੀਆਂ ਵਾਰ ਵਾਰ ਪੀਸਣੁ ਪੀਸਾ ਪਾਇ।
ਅਗੀਂ ਸੇਤੀ ਜਾਲੀਆਂ ਭਸਮ ਸੇਤੀ ਮਿਲ ਜਾਉ।
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੨॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ।
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ।
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ॥੩॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ।
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ।
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ॥੪॥

ਜਾ ਇਹ ਸ਼ਬਦੁ ਕਹਿ ਚੁਕਾ ਤਾ ਫੇਰਿ ਨਿਰੰਕਾਰ ਦੀ ਆਗਿਆ ਆਈ ਨਾਨਕ ਤੁਧ ਨੇ ਮੇਰਾ ਕਰਮ ਲਖੀ ਹੈ। ਤੁਧੁ ਜਿ ਮੇਰੇ ਲਏ ਕਰਮ ਕੀਤੇ ਸੋ ਮੈਂ ਸਭੁ ਥਾਇ ਪਾਇ। ਮੈਂ ਤੇਰੀ ਸੇਵਾ ਸਭਾ ਥਾਇ ਪਾਈ ਜਾ ਤੁਧ ਮੇਰਾ ਨਾਉ ਅਗਿਆ ਕਰਿ ਮੰਨਿਆ ਹੈ, ਅਤੇ ਅਗਿਆ ਜਾਣਾ ਹਈ ਸੋ ਭੀ ਤੁਧੁ ਉਪਰਿ ਮਿਹਰਵਾਨ ਹਾਂ। ਜੋ ਮੇਰਾ ਨਾਉ ਸੁ ਤੇਰਾ ਨਾਉ।

ਮੇਰਾ ਨਾਉ ਸਤਿਗੁਰੂ ਪੁਰਖ ਹੈ ਤੇਰਾ ਨਾਉ ਜਗਤੁ ਗੁਰੂ ਕੀਤਾ।
ਸਤਿ ਨਾਨਕ ਮੈਂ ਤੇਰਾ ਇਕੁ ਪੰਥੁ ਕੀਤਾ ਕਲਿਜੁਗ ਵਿਖੈ
ਮੇਰਾ ਨਾਉ ਸਚਾ ਪਤਿਸਾਹੁ ਤੇਰਾ ਨਾਉ ਗੁਰੂ ਪਾਤਿਸਾਹੁ
ਤਾਂ ਫੇਰਿ ਬਾਬੇ ਜੀ ਅਰਦਾਸਿ ਕੀਤੀ ਹੇ ਨਿਰੰਕਾਰ ਇਹ ਬਾਤ
ਨਹੀਂ ਸਹਿ ਸਕਦਾ। ਮੇਰੇ ਤਾਂਈਂ ਆਪਣਿਆ ਸੰਤਾ ਦੀ
ਰੇਣੁ ਕਰੁ। ਜੋ ਤੇਰੇ ਨਾਇ ਰਤੇ ਹੈਨਿ, ਜੋ ਤੇਰਾ ਨਾਉ ਮਨ ਬਚ
ਕਰਮ ਕਰਿ ਧਿਆਵਦੇ ਹੈਨਿ, ਜੋ ਤੇਰੇ ਨਾਇ ਨਾਲਿ ਸਮਾਨ ਹੈਨਿ,
ਤਿਨ੍ਹਾਂ ਦੀ ਮੈਨੂੰ ਪੈਰੀ ਪਾਈਂਆਂ, ਅਤੇ ਉਨਾ ਦੀ ਮੈਥਉ ਸੇਵਾ
ਕਰਾਈਆਂ। ਤਾ ਫਿਰਿ ਆਗਿਆ ਆਈ। ਜੋ ਮੈਂ ਤੇਰੀ ਸਰਧਾ ਖਾਤਿ
ਬਾਇ ਪਾਈ। ਅਤੈ ਮੈਂ ਤੇਰਾ ਇਕ ਪੰਥ ਨਿਰਾਲਾ ਕੀਤਾ ਉਨਾ
ਦਾ ਕਹਣਾ ਏਹੀ ਹੋਏਗਾ ਪੈਰੀ ਪਉਣਾ ਕਰੈਂਗੇ। ਬੈਸਨੋ ਦੇ
ਪੰਥ ਕੀ ਬੋਲੀ ਰਾਮ ਕ੍ਰਿਸਨ। ਸੰਨਿਆਸੀਆ ਕੀ ਬੋਲੀ ਓਉਂ ਨਮੋ
ਨਾਰਾਇਣ। ਜੋਗੀਆਂ ਕੀ ਬੋਲੀ ਆਦੇਸੁ ਆਦੇਸੁ। ਸਰਾਅਰੀਆਂ ਦੀ
ਬੋਲੀ ਸਲਾਮ ਅਲੇਕਮ। ਹੇ ਨਾਨਕ ਜੋ ਤੇਰੇ ਪੰਥ ਹੋਵਹਿਗੇ
ਤਿਨਾ ਦੀ ਬੋਲੀ ਪੈਰੀ ਪਉਣਾ ਕਰੈਗਾ। ਅਗੋ ਤੇ ਸਿਖ ਕਹੈਗਾ
ਸਤਿਗੁਰੂ ਕਉ ਪੈਰੀ ਪਉਣਾ। ਜੋ ਤੇਰੇ ਸਾਥਿ ਆਵਹਿਗੇ ਸੋ ਸਭ
ਮੁਕਤਿ ਕਰੀਗਾ। ਉਨਾਂ ਕਉ ਭਗਤ ਦ੍ਰਿੜਾਵਣੀ, ਧਰਮ ਦ੍ਰਿੜਾਵਣਾ,
ਆਪਣਿਆਂ ਸਿਖਾਂ ਕਉ ਨਾਮ ਦ੍ਰਿੜਾਵਣਾ, ਗ੍ਰਿਹਸਤ ਵਿਚਿ ਬੈਰਾਗੀ

ਕਰਣੇ, ਉਦਾਸੀ ਕਰਣੇ ਨਾਹੀ, ਮੇਰੇ ਮਾਰਗ ਕੀ ਏਹਾ ਹੀ ਨੀਸਾਣੀ ਹੈ, ਪਰਮੇਸਰੁ ਜਪਾਵਣਾ, ਪਰਮੇਸਰ ਕਾ ਸਿਮਰਨੁ ਨਾਮੁ ਦਾਨੁ ਇਸਨਾਨੁ, ਦਇਆ ਧਰਮ ਮਹਿ ਰਹਣਾ, ਸੰਜਮ ਰਖਣੇ, ਖਾਣ ਥੋੜਾ ਖਾਣਾ, ਮੇਰੇ ਮਾਰਗ ਵਿਚਿ ਬੀਜਣਾ, ਨਿਰਲੋਭ ਰਹਿਣਾ, ਸਤਵਾਦੀ ਹੋਵਣਾ, ਕੂੜ ਨਾਹੀ ਬੋਲਣਾ। ਕੂੜੁ ਕੀ ਭੁਗਤ ਖਾਇ ਨਾਹੀ ਪਉਣੀ। ਸਚ ਕੀ ਭੁਗਤ ਖਾਇ ਪਉਣੀ ਹੈ। ਵਿਖਿਆਂ* ਨਾਹੀ ਸੰਚਾਵਣੀ, ਆਇਆ ਵਞਾਇਆ ਏਕ ਟੇਕ ਮੇਰੇ ਨਾਉ ਕੀ ਕਰਣੀ, ਦੂਜੀ ਟੇਕ ਨਾਹੀ ਕਰਣੀ, ਤੁਧੁ ਉਪਰਿ ਮੇਰਾ ਕਰਮੁ ਹੈ, ਤੂੰ ਸੋ ਹਉ, ਹਉ ਸੋ ਤੂੰ, ਜਿਹੜਾ ਆਪਣਿਆ ਸੇਵਕਾ ਨੋ ਆਪਹਿ ਭੁਗਤ ਦਿਵਾਇ, ਮੇਰੇ ਨਾਉ ਬਿਨੁ ਕਿਛੁ ਹੋਰੁ ਬੀਚਾਰੁ ਕਰਣਾ ਨਾਹੀ। ਤਾ ਬਾਬੇ ਨਾਨਕ ਕਉ ਆਗਿਆ ਆਈ ਜਾਹਿ। ਤਾ ਬਾਬਾ ਨਾਨਕ ਡੰਡਉਤ ਬੰਦਨਾ ਕਰਕੈ ਛਾਰਣੁ ਬੰਦਨਾ ਕਰਕੈ ਵਿਦਾ ਹੂਆ।

ਤਾਂ ਫੇਰਿ ਇਸੁ ਜੁਗ ਕੇ ਮਨੁਖਾਂ ਕਉ ਤਾਰਣ ਕੀ ਨਿਮਿਤ ਈਤਾ ਆਇਆ। ਆਇਕੈ ਈਤਾ ਰਚਨਾ ਰਚੀ। ਵਾਹਿਗੁਰੂ, ਸਤਿਗੁਰੂ, ਸਚਗੁਰੂ, ਕਰਣਕਾਰਣ ਸਮਰਥ ਗੁਰੂ ਜਿਨਕੈ ਪ੍ਰਕਾਰਿ ਧਰਤੁ ਕ੍ਰਿਤਿਆ॥੧॥੧॥

---

* ਤਮਾਕੂ ਨਹੀਂ ਪੀਣਾ?

ਸਾਖੀ ਜੋਰੂ ਕਸੀ। 2

ਗੁਰੂ ਬਾਬਾ, ਸਤ ਸਮਰਥ, ਤ੍ਰੈ ਗੁਣ ਨਾਥ, ਸਬਦ ਦੇਵ, ਮਨਸਾ ਪੂਰਨ, ਘਟਿ ਘਟਿ ਵਾਸੀ, ਖੰਡ ਬ੍ਰਹਮੰਡ ਕੇ ਨਾਇਕ, ਦੀਨਾਨਾਥ, ਗਰਬ ਪਰਹਾਰੀ, ਗਰੀਬ ਨਿਵਾਜ, ਨਿਰੰਕਾਰ ਕੀ ਆਗਿਆ ਪਾਇ ਕਰਿ ਗੁਰੂ ਬਾਬਾ ਸੰਸਾਰ ਮਹਿ ਆਇਆ। ਸ੍ਰੀ ਸਤ ਨਾਨਕੁ ਭਗਤੁ ਨਿਰੰਕਾਰੁ ਕਾ ਜਗਤ ਤਾਰਣ ਕਉ ਆਇਆ। ਕਲਿਜੁਗ ਵਿਚਿ ਬਾਬਾ ਨਾਨਕ ਤੋਇ ਜਨਮਿਆ, ਪਾਰਬ੍ਰਹਮ ਕਾ ਭਗਤੁ ਸੰਮਤ ੧੫੨੬ ਬਾਬਾ ਨਾਨਕ ਜਨਮਿਆ ਵੈਸਾਖ ਮਾਸ ਦਿਨ ਤੀਜੇ ਪਹਰ ਰਾਤਿ ਰਹਦੇ ਅੰਮ੍ਰਿਤ ਵੇਲੇ। ਅਨਹਦ ਸਬਦ ਪਰਮੇਸਰ ਕੇ ਦਰਬਾਰ ਬਾਜਾ। ਤੇਤੀਸ ਕ੍ਰੋੜੀ ਦੇਵਤਿਆ ਨਮਸਕਾਰੁ ਕੀਆ। ਚਉਰਾਸੀ ਸਿਧੋ ਨਮਸਕਾਰ ਕੀਆ, ਨਵਾਂ ਨਾਥਾਂ ਨਮਸਕਾਰ ਕੀਆ। ਬਾਵੰਜਾਹ ਬੀਰ ਚਉਸਠਿ ਜੋਗਨੀ ਛਿਆ ਜਤੀਆਂ ਆਇਕਰ ਨਮਸਕਾਰ ਕੀਆ ਜੋ ਵਡਾ ਭਗਤ ਜਗਤ ਨਿਸਤਾਰਣ ਕਉ ਆਇਆ ਹੈ ਪਰ ਇਸਕਉ ਨਮਸਕਾਰ ਕੀਜੀਐ। ਤਬ ਕਾਲੂ ਖਤ੍ਰੀ ਜਾਤਿ ਦਾ ਬੇਦੀ ਤਲਵੰਡੀ ਰਾਇ ਭੋਇ ਭੱਟੀ ਕੀ ਵਿਚਿ ਵਸਦਾ ਆਹਾ, ਏਥੇ ਜਨਮੁ ਪਾਇਆ।

ਵੱਡਾ ਹੋਇਆ ਤਾਂ ਜੈਸਾ ਬਾਲਕਾਂ ਨਾਲਿ ਖੇਡਦੇ। ਪਰ ਬਾਲਕਾਂ ਤੇ ਇਸਕੀ ਆਦਰ ਦ੍ਰਿਸਟਿ, ਗਿਆਨ ਸਭੇ ਪਰਮੇਸਰ ਕਾ ਕਰੇ। ਤਾਂ ਬਾਬਾ ਨਾਨਕ ਵਰਖਾਂ ਪੰਜਾਂ ਕਾ ਹੂਆ ਤਾ ਜਗਤ ਬਾਤਾ

ਆਗਮ ਨਿਗਮ ਕੀਆ ਕਰਹੈ। ਜੋ ਕਿਛੁ ਬਾਤ ਕਰੇ ਪ੍ਰਮੇਸੁਰ ਜੀ ਦੇ ਕੋਲ। ਤਿਸ ਤੇ ਸਭ ਕਿਸੀ ਕੀ ਨਿਸਾ ਹੋਇ। ਹਿੰਦੂ ਕਹਹਿ ਜੋ ਕੋਈ ਦੇਵਤਾ ਸਰੂਪ ਹੈ ਅਤੇ ਮੁਸਲਮਾਨ ਕਹਨਿ ਕੋਈ ਖੁਦਾਇ ਕਾ ਗਉਸ ਹੈ॥

---

ਤਬ ਬਾਬਾ ਬਰਸਾਂ ਸਤਾਂ ਕਾ ਹੂਆ। ਤਬ ਕਾਲੂ ਕਹਿਆ ਨਾਨਕ ਤੈਨੂੰ ਪਾਂਧੇ ਦੇ ਪੜਣ ਜਾਂ। ਤਬ ਨਾਨਕ ਕਹਿਆ ਪਿਤਾ ਜੀ ਭਲਾ ਹੋਵੈ। ਤਬ ਨਾਨਕ ਕਉ ਪਾਂਧੇ ਪਾਸਿ ਲੈ ਗਇਆ। ਤਬ ਕਹਿਆ ਪਾਂਧਾ ਮਹੂਰਤਿ ਦੇਖੁ। ਨਾਨਕ ਨੋ ਤੇਰੇ ਪਾਸਿ ਪਾਇਦੇ ਜਾ। ਤਬ ਪਾਂਧੇ ਕਹਿਆ ਜੀ ਹੁਣਿ ਮਹੂਰਤ ਭਲਾ ਹੈ। ਤਬ ਇਕ ਦਾਇਨ ਸੁਪਾਰੀ ਦਮੜਾ ਘੋੜੇ ਅਣਾਇ ਜਾਈ, ਪਾਂਧੇ ਦੇ ਪਾਇਆ। ਪਾਂਧੇ ਪਟੀ ਲਿਖਿ ਕਰਿ ਦਿਤੀ। ਪਾਂਧੇ ਕਹਿਆ ਨਾਨਕ ਤੂ ਪੜੁ। ਤਾ ਇਕ ਦਿਨ ਪੜਿਆ। ਅਗਲੇ ਦਿਨ ਚੁਪ ਕਰਿ ਰਹਿਆ। ਤਬ ਪਾਂਧੇ ਕਹਿਆ ਨਾਨਕ ਤੂੰ ਪੜਦਾ ਕਿਉ ਨਾਹੀ। ਤਬ ਨਾਨਕ ਕਹਿਆ ਪਾਂਧਾ ਤੂੰ ਕਿਛੁ ਆਪਿ ਭੀ ਪੜਿਆ ਹੈ ਜੋ ਮੇਰੇ ਤਾਈ ਪੜਾਇਦਾ ਹੈ। ਤਬ ਪਾਂਧੇ ਕਹਿਆ ਹਉ ਸਭ ਕਿਛੁ ਪੜਿਆ ਜਾਂ ਬੇਦ ਸਾਸਤ੍ਰ ਹਿਸਾਬ ਕਿਤਾਬ ਸਭੁ ਕਿਛੁ ਪੜਿਆ ਹਾ। ਤਬ ਬਾਬੇ ਨਾਨਕ ਕਹਿਆ, ਏਨੀ ਪੜੀ ਗਲੀ ਫਾਹੇ ਪਉਦੇ ਹੈਨਿ। ਏਹੁ ਜੋ ਪੜਨਾ ਹੈ ਸੁ ਸਭ ਬਾਦਿ ਹੈ। ਤਾ ਬਾਬੇ ਨਾਨਕ ਇਕ ਸਬਦ ਉਠਾਇਆ।

ਰਾਗੁ ਸਿਰੀ ਰਾਗੁ।

ਜਾਲਿ ਮੋਹੁ ਘਸਿ ਮਸਿ ਕਰੀ ਮਤੁ ਕਾਗਦੁ ਕਰਿ ਸਾਰੁ।
ਭਾਉ ਕਲਮ ਕਰਿ ਚਿਤ ਲੇਖਾਰੀ ਗੁਰ ਪੁਛਿ ਲਿਖ ਬੀਚਾਰੁ।
ਲਿਖੁ ਸਿਫਤਿ ਸਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥
ਪੜਿਆਂ ਏਹੁ ਲੇਖਾ ਲਿਖੁ ਜਾਣੁ।
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ ਰਹਾਉ॥

ਤਿਸਦਾ ਪਰਮਾਰਥ। ਗੁਰੂ ਨਾਨਕ ਕਹਿਆ। ਹੇ ਪੰਡਿਤ ਜਿਤਨਾ ਪੜਣਾ ਸੁਣਨਾ ਹੈ ਸੋ ਸਭ ਬਾਦਿ ਹੈ।

ਤਬ ਪਾਧੇ ਕਹਿਆ ਨਾਨਕ ਜੋ ਪੜਣਾ ਮੇਰੇ ਤਾਈ ਬਤਾਇ ਜਿਤੁ ਪੜਿਆ ਛੁਟੀਦਾ ਹੈ। ਤਬ ਨਾਨਕ ਕਹਿਆ ਸੁਣਿ ਹੇ ਸੁਆਮੀ ਏਹੁ ਜੋ ਸੰਸਾਰ ਦਾ ਪੜਣਾ ਹੈ ਸੁ ਐਸਾ ਹੈ ਮਸੁ ਦੀਵੇ ਕੀ, ਕਾਗਦ ਸਣੁ ਕਾ ਕਲਮ ਕਾਨੇ ਦੀ, ਮਨ ਲਿਖਣਹਾਰੁ, ਲਿਖਿਆ ਸੋ ਕਿਆ ਲਿਖਿਆ ਮਾਇਆ ਦਾ ਜੰਜਾਲੁ ਲਿਖਿਆ, ਜਿਤੁ ਲਿਖਿਆ ਸਭ ਵਿਕਾਰ ਹੋਵੈ। ਅਛਜਿ ਲਿਖਣਾ ਸਚ ਦਾ ਹੈ ਸੋ ਐਸਾ ਹੈ, ਜੋ ਮਾਇਆ ਦਾ ਮੋਹੁ ਜਾਲਿ ਕੈ ਮਸੁ ਕਰੀਐ ਤਪਸਿਆ ਦਾ ਕਾਗਦੁ ਕਰੀਐ, ਇਸ ਅੰਦਰਿ ਵਿਚ ਭਉ ਹੋਇ ਤਿਸ ਦੀ ਕਲਮ ਕਰੀਐ, ਚਿਤ ਲਿਖਣਹਾਰੁ ਕਰੀਐ, ਲਿਖੀਐ, ਸੋ ਕਿਆ ਲਿਖੀਐ, ਪਰਮੇਸਰ ਦਾ ਨਾਉ ਲਿਖੀਐ, ਸਾਲਾਹ ਲਿਖੀਐ, ਬੇਅੰਤ ਸੋਭਾ ਲਿਖੀਐ, ਜਿਤੁ ਲਿਖਿਆ ਸਭ ਵਿਕਾਰ ਮਿਟਿ ਜਾਹਿ।

Note this word.

ਹੇ ਪੰਡਿਤੁ ਤੂੰ ਇਹੁ ਲੇਖਾ ਪੜ੍ਹਿਆ ਹੈ ਤਾ ਅਸਾਨੂ ਪੜ੍ਹਾਇ, ਨਾਹੀ ਤਾ ਨ ਪੜੁ ਨਾ ਸੁਣਾਇ। ਜੋ ਸੁਆਮੀ ਜਦ ਇਹੁ ਤੇਰਾ ਜੀਉ ਜਾਵੈਗਾ, ਤਦ ਤੇਰੇ ਸਥ ਇਹੁ ਪੜ੍ਹਣਾ ਨੀਸਾਣੂ ਹੋਵੈਗਾ। ਤਬ ਪੰਡਿਤ ਕਹਿਆ, ਹੇ ਨਾਨਕ ਤੈਂ ਇਹ ਬਾਤ ਕਿਸ ਤੇ ਪਾਈ ਹੈ। ਤਬ ਪੰਡਿਤ ਕਹਿਆ ਹੇ ਨਾਨਕ ਇਕ ਜੋ ਪਰਮੇਸਰ ਕਾ ਨਾਉ ਲੇਤੇ ਹੈਂ ਤਿਨ ਕਉ ਹੋਣੀਆ ਭੀ ਨਾਹੀ ਲਗਤਿ ਆਵਤੀਆ ਅਰੁ ਇਕ ਪਰਮੇਸਰ ਕਉ ਨਾਹੀ ਜਾਣਤੇ ਅਰੁ ਪਾਤਿ-ਸਾਹੀਆ ਕਰਤੇ ਹੈਂ, ਕਹੁ ਤਿਨ ਕਿਆ ਕਰਮ ਕੀਏ ਹੈਂ। ਤਬ ਬਾਬੇ ਨਾਨਕ ਦੂਜੀ ਪਉੜੀ ਕਹੀ।

ਤਿਨ ਕਉ ਮਿਲਹਿ ਵਡਿਆਈਆ ਸਚ ਖੁਸੀਆ ਸਚ ਨਾਉ।
ਤਿਨ ਮੁਖ ਟਿਕੇ ਨਿਕਲਹਿ ਜਿਨਿ ਮਨਿ ਸਚਾ ਨਾਉ।
ਕਰਮ ਹੋਵੈ ਤਾ ਪਾਈਐ ਨਹੀ ਗਲੀ ਵਾਉ ਦੁਆਉ ॥੨॥

ਤਿਸਕਾ ਪਰਮਾਰਥ। ਗੁਰੂ ਬਾਬੇ ਨਾਨਕ ਕਹਿਆ ਸੁਣਿ ਹੇ ਸੁਆਮੀ ਜਦ ਤੇਰਾ ਇਹ ਜੀਉ ਜਾਵੈਗਾ ਤਾ ਇਹੁ ਪਰਮੇਸਰ ਕਾ ਨਾਉ ਸਿਮਰਨੁ ਤਿਸ ਦਾ ਪੁੰਨ ਹੋਵੈਗਾ ਸਦਾ ਸਦਾ ਖੁਸੀਆਂ ਹੋਵਨਗੀਆ। ਤਿਨਕੇ ਅਨੰਦ ਅਰੁ ਮੰਗਲ ਨਿਧਾਨ ਹੋਵਹਿਗੇ। ਜਿਨ ਇਕ ਮਨਿ ਕਰਿ ਕੈ ਸਿਮਰਿਆ ਹੈ, ਤਿਨਾ ਸਭ ਨਿਧਾਨ ਹੈਨਿ। ਪਰ ਉਪਾਵ ਕਰਿਕੇ ਪਰਮੇਸਰ ਨਾਹੀ ਲੀਆ ਜਾਤਾ।

ਤਬ ਪੰਡਿਤ ਸੁਣਿ ਕੈ ਹੈਰਾਨੁ ਹੋਇ ਗਇਆ। ਤਬ ਪੰਡਿਤ ਕਹਿਆ ਨਾਨਕ, ਇਕ ਜੋ ਪਰਮੇਸਰ ਨਾਉ ਲੇਤੇ ਹੈਂ ਤਿਨ ਕਉ ਕੋਈ ਜਾਣਤਾ ਨਾਹੀ, ਕਿਤ

ਰੋਟੀਆਂ ਭੀ ਨਾਹੀ ਜੁੜਿ ਆਵਦੀਆ। ਅਤੇ ਇਕ ਪਾਤਿਸਾਹੀਆ ਕਰਦੇ ਹੈਨਿ, ਅਤੇ ਪਰਮੇਸਰ ਭੀ ਨਾਹੀ ਜਾਣਦੇ ਕਣੁ ਦਿਖਾ ਉਨਾ ਕਉਨ ਪੁੰਨ ਕੀਏ ਹੈ। ਪਾਤਿਸਾਹੀ ਭੀ ਕਰਦੇ ਹੈਨਿ, ਅਤੈ ਪਰਮੇਸਰ ਤੇ ਭੀ ਨਾਹੀ ਡਰਦੇ। ਤਬ ਬਾਬੇ ਤੀਜੀ ਪਉੜੀ ਕਹੀ।

ਇਕ ਆਵਹਿ ਇਕ ਜਾਹਿ ਉਠਿ ਰਖੀਅਹਿ ਨਾਉ ਸਲਾਰ।
ਇਕ ਉਪਾਏ ਮੰਗਤੇ ਇਕਨਾ ਵਡੇ ਦਰਬਾਰ।
ਅਗੈ ਗਇਆ ਜਾਣੀਅਹਿ ਵਿਣੁ ਨਾਵੈ ਵੇਕਾਰ॥੩॥

ਤਿਸਕਾ ਪਰਮਾਰਥ। ਗੁਰੂ ਨਾਨਕ ਕਹਿਆ, ਸੁਣਿਹੋ ਸੁਆਮੀ ਇਕ ਸਾਹ ਕਹਾਇਦੇ ਹੈਨਿ ਇਕ ਪਾਤਿਸਾਹ ਕਹਾਇਦੇ ਹੈਨਿ, ਉਨੇਕੇ ਅਗੈ ਇਕ ਭਿਖਿਆ ਮੰਗਦੇ ਹੈਨਿ। ਸੁਣਿਹੋ ਸੁਆਮੀ ਜਾ ਓਹੁ ਅਗੈ ਜਾਹਿਗੇ ਜੋ ਈਹਾ ਖੁਸੀਆ ਕਰਤੇ ਹੈਨਿ ਅਰ ਪਰਮੇਸਰ ਨਾਹੀ ਸਿਮਰਤੇ ਤਿਨ ਕਉ ਅਗੈ ਔਖੀ ਸਜਾਇ ਮਿਲੈਗੀ, ਜਿਉ ਕਪੜੇ ਕਉ ਧੋਬੀ ਦੇਤਾ ਹੈ, ਜਿਉ ਤਿਲਾ ਕਉ ਤੇਲੀ ਦੇਤਾ ਹੈ, ਜਿਉ ਚੱਕੀ ਦਾਣਿਆ ਦੇਤੀ ਹੈ, ਤਿਨ ਕਉ ਔਖੀ ਸਜਾਇ ਮਿਲੇਗੀ, ਜੋ ਪਰਮੇਸਰ ਸਿਮਰਤੇ ਨਾਹੀ॥ ਜੋ ਪਰਮੇਸਰ ਸਿਮਰਤੇ ਹੈ ਅਤੇ ਭਿਖਿਆ ਮੰਗਿ ਮੰਗਿ ਖਾਂਦੇ ਹੈ ਤਿਨ ਕਉ ਦਰਗਹ ਵਡਿਆਈਆ ਮਿਲਹਿਗੀਆ॥

ਤਬ ਪੰਡਿਤ ਹੈਰਾਨ ਹੋਇ ਗਇਆ। ਫੇਰਿ ਪੰਡਿਤ ਕਹਿਆ, ਨਾਨਕ ਤੂ ਐਸੀਆ ਬਾਤਾ ਕਿਉ ਕਰਤਾ ਹੈ ਅਜੈ ਤੂੰ ਬਾਲਕੁ ਹੈ ਕਿਛੁ ਮਾਤਾ ਪਿਤਾ ਇਸਦੀ ਕੀਥ ਦਾ ਸੁਖ ਦੇਖਿਆ ਨਾਹੀ। ਅਜੈ ਤੇਰੀ ਕਿਥੇ ਪਹੁਚੀ ਹੈ।

ਤਬ ਨਾਨਕ ਚਉਥੀ ਪਉੜੀ ਕਹੀ।

ਤੂੰ ਤਿਸਕੇ ਰਹੁ ਅਗਾਹ ਮੇਰੀ ਖਪਿ ਖਪਿ ਛਿਜੈ ਦੇਹ।
ਨਾਉ ਜਿਨ੍ਹਾਂ ਸੁਲਤਾਨ ਖਾਨ ਹੋਂਦੇ ਡਿਠੇ ਖੇਹ।
ਨਾਨਕ ਉਠੀ ਚਲਣਾ ਸਭ ਕੂੜਾ ਤੁਟੇ ਨੇਹ॥੪॥

ਤਿਸਕਾ ਪਰਮਾਰਥ। ਨਾਨਕ ਕਹਿਆ ਹੇ ਪੰਡਿਤ ਉਸ ਸਾਹਿਬ ਕਾ ਐਸਾ ਡਰੁ ਹੈ ਮੇਰੀ ਦੇਹੀ ਭੈਮਾਨ ਹੋਇ ਰਹੀ ਹੈ। ਜੋ ਵੀਰ ਖਾਨ ਸੁਲਤਾਨ ਕਹਾਇਦੇ ਹੈਨਿ ਸੋ ਸਭ ਸਰ ਖਾਕੁ ਹੋਇ ਜਾਹਿਗੇ। ਜਿਨਕਾ ਨਾਮੁ ਮੰਨੀਤਾ ਹੈ ਸਾਰ ਜਿਨਕੇ ਡਰੁ ਪ੍ਰਿਥਮੀ ਭੈਮਾਨੁ ਹੋਇ ਜਾਤੀ ਹੈ, ਸੋ ਭੀ ਉਠਿ ਜਾਹਿਗੇ। ਸੁਹਿ ਹੇ ਪੰਡਿਤ ਸੰ ਕੂੜਾ ਨੇਹੁ ਕਿਸ ਸਿਉ ਕਰੀ। ਅਸੀ ਭੀ ਉਠਿ ਜਾਹਿਗੇ। ਖਾਕੁ ਦਰ ਖਾਕ ਹੋਇ ਜਾਹਿਗੇ। ਤਿਸਕੀ ਚੇਤਨੀ ਕੀਜੈ, ਓਹ ਛਡਾਇ ਲਏ। ਇਸ ਸੰਸਾਰ ਸਿਉ ਕੂੜਾਵਾ ਨੇਹੁ ਕਿਆ ਕਰੀਐ।

ਤਬ ਪੰਡਿਤ ਬਿਸਮਾਦ ਹੋਇ ਰਹਿਆ। ਪੰਡਿਤ ਕਹਿਆ ਨਾਨਕ ਤੇਰੇ ਆਤਮੇ ਆਵਦੀ ਹੈ ਸੋ ਕਹੁ॥੫॥੨॥*

---

## ਸਾਖੀ ਹੋਰੁ ਚਲੀ।੩

ਤਬ ਨਾਨਕ ਘਰਿ ਬਹਿ ਰਹਿਆ ਕਿਸਤੁ ਕਿਛੁ ਕਰੇ ਨਾਹੀ। ਜੇ ਬਹੈ

---

* 'ਪੱਟੀ ਲਿਖੀ' ਦਾ ਕਿਤੇ ਜ਼ਿਕਰ ਅਗਾਂਹ ਨਹੀਂ।

ਤਾਂ ਬੈਠਾ ਰਹੈ, ਸੋਵੈ ਤਾਂ ਸੁਤਾ ਰਹੈ। ਅਤੀਤਾਂ ਵਿਚਿ ਉਦਾਸੁ ਰਹੈ, ਫਕੀਰਾਂ
ਨਾਲ ਮਜਲਸ ਕਰੇ। ਤਬ ਦਾਨਾ ਕਾਲੂ ਹੈਰਾਨ ਹੋਇ ਰਹਿਆ। ਜਾਂ ਬਾਬਾ
ਨਾਨਕ ਬਰਸਾਂ ਨਵਾਂ ਦਾ ਹੋਇਆ ਤਾਂ ਫੇਰਿ ਤੁਰਕੀ ਪੜਨ ਪਾਇਆ। ਫਿਰਿ
ਤੁਰਕੀ ਭੀ ਪੜਿਆ। ਤਬ ਘਰਿ ਬਹਿ ਰਹਿਆ। ਆਪਣੇ ਦਿਲਦੀ ਗਲ
ਕਿਸੈ ਨੋ ਦੇਵੈ ਨਾਹੀ। ਤਬ ਕਾਲੂ ਕਉ ਲੋਕ ਕਹਣ ਲਾਗੇ ਤੂੰ ਨਾਨਕ
ਤਾਈਂ ਦੀਜਹਿ। ਤਬ ਕਾਲੂ ਚਿਤਵਣੀ ਕੀਤੀ ਜੋ ਨਾਨਕ ਤਾਈ ਕੁੜਮਾਈ
ਹੋਵੈ। ਤਬ ਮੂਲਾ ਖਤ੍ਰੀ ਜਾਤਿ ਦਾ ਚੋਣਾ ਤਿਸ ਦੇ ਘਰਿ ਕੁੜਮਾਈ ਕੀਤੀ।
ਤਬ ਮਾਤਾ ਪਿਤਾ ਕਿਹਾ ਨਾਨਕ ਤੂੰ ਮੰਝੀ ਚਰਾਇ। ਤਬ ਬਾਬੇ
ਕਹਿਆ, ਭਲਾ ਹੋਵੈ ਪਿਤਾ ਜੀ। ਤਬ ਬਾਬਾ ਨਾਨਕ ਮੰਝੀ ਚਰਾਵਣ
ਲਾਇਆ। ਇਕ ਦਿਨ ਜਾ ਦੇਖੈ ਤਾ ਰਉਣ ਦਿਤੀ ਸੁਪੇਦ ਹੈ, ਉਥੈ ਬਾਬੇ
ਨਾਨਕ ਮੰਝੀ ਚਰਾਵਨੀਆਂ। ਆਪਿ ਪੈ ਸੁਤਾ। ਬਾਬਾ ਸੁਤੇ ਹੀ ਰਹਿਆ,
ਮੰਝੀ ਜਾਇ ਇਕ ਖੇਤ ਪਈਆ, ਖੇਤ ਨੋ ਚਰਿਕੈ ਚੜਿ ਗਈਆ। ਖੇਤ
ਵਿਚਿ ਉਤੈ ਥਾਇ ਮੰਝੀ ਬੈਠੀਆ ਰਹੀਆ। ਜਾ ਭੁਲਕ ਹੋਆ ਤਾ ਖੇਤ ਦਾ
ਖਸਮ ਆਇਆ। ਜਾ ਖਸਮ ਆਇਕੈ ਦੇਖੈ ਤਾ ਖੇਤ ਵਿਚਿ ਕਿਛੁ ਨਾਹੀ
ਰਹਿਆ। ਬਾਰੇ ਪਰਾਭੌਤਿ ਵਿਚਿ ਮੰਝੀ ਸਭ ਖੇਤ ਚਰਿ ਬੈਠੀਆ
ਹੈਨਿ। ਅਤੇ ਮੰਝੀ ਦੇ ਪੈਰਾ ਨਾਲਿ ਖੇਤ ਸਾਰਾ ਰਗੜਾ ਗਰਦ ਹੋਇ ਗਇਆ,
ਜਿਮੀ ਹੋਇ ਰਹੀ ਹੈ। ਮੋਠਾਂ ਦਾ ਖੇਤ ਸਾ ਉਸ ਵਿਚਿ, ਪਤ੍ਰਾਂ ਭੀ ਨਾਹੀ
ਰਹਿਆ। ਤਾ ਖਸਮ ਪਗ ਭੁੰਨਿ ਨਾਲਿ ਦੇ ਮਾਰੀ॥ ਅਤੇ ਉਥਹੁ

ਦੁਪਹਰੀ ਸਿਖਾ ਭੀਨਾ ਢੋਰਾਂ ਮੂਹਾ ਦੇ ਮੈਂ ਮੁਲ, ਭਾਈ ਦੇ ਮੈਂ ਉਜਾੜਿ
ਗਇਆ, ਉਹ ਪਰਿਆ ਬਹੁ ਕਰਨ ਪੁਕਾਰ। ਤਾਂ ਪਿਤਰੇ ਲੋਕਾਂ
ਆਖਿਆ ਤੂੰ ਕਿਉ ਪੁਕਾਰਦਾ ਹੈਂ। ਤਾ ਉਨ ਆਖਿਆ, ਮੇਰੇ ਖੇਤ
ਵਿਚਿ ਕਾਲੂ ਕਿਰਾੜ ਦੇ ਪੁਤ੍ਰ ਮਹੀ ਪਾਇ ਉਜਾੜਿਆ ਅਤੇ ਸਾਰਾ ਖੇਤ
ਚਰਿ ਗਈਆਂ। ਦੇਖਹੁ ਤੁਸੀ ਦੁਪਹਰੀ ਦੇ ਲੋਕੋ ਹੁ। ਏਹੁ ਕੰਮ ਭੀ
ਕਿਤੇ ਖਾਦੇ ਹੈਨਿ। ਤੁਸੀ ਨਿਆਉ ਕਰਹੁ, ਤੁਸੀ ਪੰਚ ਹਹੁ। ਕਰਿ
ਕਰ ਦੇਖਹੁ ਮੇਰੇ ਸਿਰਿ ਕਿਤਾਬੁ ਹੋਇਆ ਹੈ। ਤਾਂ ਪੰਚੀ ਆਖਿਆ
ਕੀ ਦੇ ਨਾਨਕਾ ਤੁਸਾ ਅਜਿਹਾ ਕੰਮੁ ਕਿਉ ਕੀਤਾ। ਤੁਹਿ ਏਸ ਗਰੀਬ
ਦਾ ਨਿਆਉ ਦਿਤੋ ਹੈ ਜੋ ਖੇਤਰ ਦਾ ਹਾਲ ਲਗੇ ਸੋ ਤੁਸੀ ਦੇਹੁ, ਅਤੇ
ਏਸ ਜਟ ਨੋ ਕੇਤੜਿਆ ਸਹੁ ਸੌਂਠ ਆਪੇ ਨੋ ਦੇਹੁ। ਤਾ ਬਾਬੇ ਨੇ ਆਖਿਉ
ਕਿਸਪਹੁ ਲਗੇ ਕੀ ਦੇ ਤੁਧੁ ਪਰਾਇਓ ਖੇਤੁ ਚਰਾਇਆ। ਤਬ
ਬਾਬੇ ਆਖਿਆ ਪੰਚਹੁ ਮਹੀ ਸਭੀ ਪਈਆਂ ਹੈਨਿ ਪਰ ਖੇਤੁ ਨਾਹੀ
ਚਰਿਆ, ਇਹ ਆਖਦਾ ਹੈ ਸੋ ਏਵੈਂ ਆਖਦਾ ਹੈ। ਤੁਸੀ ਪੰਚਹੁ
ਜਾਕਰਿ ਦੇਖਹੁ। ਤਬ ਪੰਚ ਸਭ ਚਲੇ ਦੇਖਹੁ ਨੋ। ਪੰਚ ਆਇਕਰਿ
ਦੇਖਨ ਤਾ ਖੇਤੁ ਸਾਰੇ ਹੀ ਨੇ ਦੂਣਾ ਹੋਇਆ ਹੈ ਇਕ ਪਤਾ ਭੀ ਨਾਹੀ
ਚਰਿਆ। ਖੇਤ ਨੋ ਦੇਖਕਰਿ ਪੰਚ ਸਿਰੇ ਸਿਰਿ ਕਰਿ ਪਏ ਉਜਾਲੇ।
ਕੀ ਦੇ ਤੁਧੁ ਕੂੜੁ ਕਹਿਆ, ਮਜਾਰ ਕਮ ਲਿਆ, ਤੂੰ ਲੋਕ ਕੂੜੀ ਜੀ
ਆਖਦਾ ਸੈਂ ਕਿ ਖੇਤ ਉਜਾੜਿਆ ~~[illegible]~~, ਖੇਤੁ ਤਾ ਅਜਿਹਾ ਚਿੰਤੁ ਵਿਚਿ

ਕਿਸੈ ਦਾ ਨਾਹੀ ਖਾਧਿਆਸੁ ਜੇਹਾ ਤੇਹਾ ਖੇਤੁ ਖੜਿਆ ਹਈ। ਪੰਚੀ ਜਾਇ ਜਾਇ ਕਰਿ ਡਿਠਿਆ। ਤਾ ਓਹ ਜਟੁ ਹੈਰਾਨੁ ਹੋਇਆ, ਉਸਨੇਂ ਆਖਿਆ ਕਿਛੁ ਨਾਹੀ। ਤਬ ਉਨ ਕਹਿਆ ਦੇ ਪੰਚਹੁ ਜਉ ਮਹਿ ਉਜੜਿਆ ਵੇਖ ਗਇਆ ਸੀ ਅਤੇ ਹੋਰਨੀ ਭੀ ਕੇਰੀ ਡਿਠਾ ਹੈ। ਜਉ ਕਿਛੁ ਨਾਹੀ ਜਾਹਰਾ ਜਿ ਕਿਹੁ ਹੋਇਆ। ਤਾ ਜਿਨ ਹੋਰਨੀ ਭੀ ਖੇਤੁ ਡਿਠਾ ਸੀ, ਤਿਨੀ ਭੀ ਆਖਿਆ ਇਹ ਮਹਾਪੁਰਖੁ ਹੈ ਸਾਹਬ ਦਾ ਜੋਰ ਹੈ॥੧॥੩॥

---

ਸਾਖੀ ਹੋਰ ਚਲੀ। 4

ਬਾਬੇ ਮਹੀ ਛੋਡੀਆ, ਜਮਾ ਖੇਤ ਰਖਹੁ। ਜਾਂਤੀ ਖੇਤ ਦੇ ਰਾਖੇ ਬੈਠੇ ਬਾਬਾ ਨਾਨਕ ਜਾਗੈ। ਇਕ ਦਿਨ ਖੇਤ ਦੇ ਪਾਸਿ ਰੁਖ ਸਾ, ਬਾਬਾ ਨਾਨਕ ਰੁਖ ਦੇ ਹੇਠਿ ਪਛਾਂਹ ਪੈ ਸੁਤਾ। ਜਗਾਰ ਹੋਏ ਰਾਇ ਬੁਲਾਰ ਦਿਉ ਭਟੀ ਤਲਵੰਡੀ ਦਾ, ਜਿਸਦੀ ਤਲਵੰਡੀ ਸੀ, ਓਹ ਸਿਕਾਰ ਜਾਂਦਾ ਸੀ, ਉਨ ਸੁਤਾ ਡਿਠੋਸੁ ਬਾਬੇ ਨਾਨਕ ਨੋ। ਉਨ ਨਫਰਾਂ ਨੂੰ ਆਖਿਆ, ਜੋ ਇਹ ਕਉਣੁ ਹੈ ਸੁਤਾ। ਤਾ ਉਨੀ ਨਫਰੀ ਆਖਿਆ ਜੀਉ ਇਹ ਕਾਲੂ ਬੇਦੀ ਦਾ ਪੁਤੁ ਹੈ। ਉਨ ਆਖਿਓਸੁ ਸੁਤਾ ਰਹਣੁ ਦੇਣੁ। ਓਹੁ ਅਗੈ ਗਇਆ। ਜਾ ਫਿਰਿ ਪਿਛੈ ਪਰ ਆਇਆ ਤਾ ਉਤੇ ਜਾਣ ਆਇਆ। ਜਾ ਦੇਖੈ ਤਾ ਬਿਰਖ ਦੇਖੈ

---

ਗੁਰੂ ਨਾਨਕ ਨੂੰ ਮਹਾਪੁਰਖ ਤੇ ਕਰਾਮਾਤੀ ਸਾਬਿਤ ਕਰਨ ਲਈ ਹਾਸ ਜੀ ਭੂਕਾ ਕਰਨ ਲੋਕਾਂ ਬਣਾਈਆਂ ਹੈ।

ਫੇਰਿ ਸੁੱਤੇ ਹੀ ਪਇਆ ਹੈ। ਤਾਂ ਉਨ ਆਖਿਆ ਨਰਮਾ ਨੇ ਦੇਖਣੁ
ਜੀਂਦਾ ਹੈ ਕਿ ਮੁਆ ਹੈ। ਤਾਂ ਉਹੀ ਨਰਮੀ ਆਖਿਆ ਜੀ ਸਾਹੁ ਚੱਲਦਾ
ਭਲਾ ਜੀਂਦਾ ਹੈ। ਤਾਂ ਰਾਇ ਬੁਲਾਰ ਦੇਖ ਆਖਿਆ ਤੁਸੀ ਆਵਹੁ ਚੜਿ
ਤੇ ਦੇਖਹੁ। ਜਾ ਰਾਇ ਦੇਖੈ ਤਾ ਜਿਤੁ ਪਾਸਿ ਬ੍ਰਿਛ ਦਾ ਸਾਇਆ ਹੈ, ਤਿਤੁ
ਪਾਸਿ ਸੁਤਾ ਪਇਆ ਹੈ। ਜਾ ਰਾਇ ਦੇਖੈ ਤਾ ਕਿਆ ਦੇਖੈ ਹੋਰਨਾ
ਰੁਖਾਂ ਦੇ ਪਰਛਾਵੇਂ ~~ਢਲਿ~~ ਢਲਿ ਗਏ ਹੈਨਿ ਅਤੇ ਜਿਸ ਰੁਖ ਹੇਠਿ ਬਾਬਾ
ਸੁੱਤਾ ਹੈ, ਉਸ ਰੁਖ ਦਾ ਪਰਛਾਵਾਂ ਬਾਬੇ ਦੇ ਸਿਰਿ ~~[illegible]~~ ਛਾਉ ਕਰਿ ਰਹਿਆ
ਹੈ। ਉਸ ਰੁਖ ਦੀ ਛਾਉ ਫਿਰਦੀ ਨਾਹੀ। ਛਾਉ ਬਾਬੇ ਦੇ ਸਿਰਿ ਉਪਰਿ
ਹੋਇ ਰਹੀ ਹੈ। ਤਾ ਰਾਇ ਬੁਲਾਰ ਦੇਉ ਹੈਰਾਨੁ ਹੋਇ ਰਹਿਆ।
ਤਾ ਬੋਲਿਆ; ਦਾਨੁ ਖੁਦਾਇ ਦਾਨੁ ਖੁਦਾਇ ਕਰਕੇਂ ਘਰਿ ਆਇਆ।
ਪਿਛੋ ਘਰ ਕਾਲੂ ਦੇ ਆਇਆ, ਆਖਿਓਸੁ ਕਾਲੂਆ ਘਰਿ ਹੈਂ। ਕਾਲੂ
ਆਖਿਆ ਆਹੋ ਜੀ ਘਰਿ ਹਾਂ। ਤਾ ਆਖਿਓਸੁ ਆਉ ਗਲਿ ਸੁਣਿ।
ਤੇਰੇ ਪੁਤ ਦੇ ਸਿਰਿ ਖੇਤ ਉਜਾੜਿਆ ਸਹੀ ਹੋਇਆ, ਅਤੇ ਪੰਚੀ ਉਲਾਹੀ
ਦਿਤੀ; ਅਤੇ ਅਸਾਂ ਭੀ ਸਹੀ ਕੀਤਾ ਹੈ। ਕਾਲੂ ਆਖਿਆ, ਰਾਇ ਜੀ
ਤੁਸ ਨੇ ਸਹੀ ਕੀਤਾ ਸੋ ਸਹੀ ਹੋਇਆ। ਰਾਇ ਆਖਿਆ ਨਾ ਸੋ ਜਾਣਦੇ
ਪਰ ਰਹੁ ਸਹੀ ਕੀਤਾ, ਜੋ ਖੁਦਾਇ ਜਾਣਦਾ ਹੈ ਖੇਤ ਸਹੀ ਉਜੜਿਆ
ਹੈ। ਤਦਿ ਦਾਦਾ ਕਾਲੂ ਸਰਿ ਗਇਆ, ਜੋ ਪਾਗਲਿਆ ਸਭਨੂ ਹੋਈ।

ਇਹੁ ਜੁ* ਆਇਆ ਹੈ ਸੁ ਕਿਹੁ ਸੋਰ ਜਾਵਣ ਆਇਆ ਹੈ। ਜਬ ਰਾਜੁ ਭਇਆ, ਤਾ ਗੁਰ ਬੁਲਾਰ ਦਿਉ ਆਖਿਆ, ਦੇ ਭੇਜਿਆ ਕਿ ਰਾਜੇ ਨੂੰ ਇਹ ਜੁ ਤੇਰਾ ਪੁਤੁ ਹੈ ਸੋ ਆਦਮੀ ਨਾਹੀ, ਕਹੈ ਤੁ ਰਾਜੁ ਉਸਨੂੰ ਪੁਤੁ ਕਰਿ ਜਾਣਹਿ। ਇਹ ਕੋਈ ਖੁਦਾਇ ਦਾ ਗਜ਼ਬ ਹੈ, ਤੇਰੇ ਘਰਿ ਆਇਆ ਹੈ, ਦੇਖੀ ਉਸਨੋ ਪੁਤ ਕਰਿ ਜਾਣਹਿ ਤਾਂ ਉਸਨੇ ਕਿਤੈ ਰੋਸ ਦੀ ਤੁ ਆਗਿਆ ਕਰਹਿ। ਦੇਖੀ ਦੇਤਾ ਕਹੀ ਓਹ ਤੇਰਾ ਪੁਤੁ ਨਾਹੀ; ਓਹੁ ਕੋਈ ਖੁਦਾਇ ਦਾ ਕਹਰੁ ਹੈ। ਫੇਰ ਜਿਸਦਾ ਖੇਤੁ ਉਜੜਿਆ ਸੀ, ਗੁਰ ਓਹੁ ਸਦਾਇਆ; ਜੋ ਤੂੰ ਆਖਿਆ ਤੇਰਾ ਖੇਤ ਕਿਉਂਕਰਿ ਉਜੜਿਆ ਸੀ, ਤਾ ਉਨ ਆਖਿਆ. ਹਉ ਕਿਛ ਨਾਹੀ ਜਾਣਦਾ ਹਾਂ, ਖੇਤ ਸਭੀ ਉਜੜਿਆ ਸੀ ਅਤੈ ਕਿਹੁ ਹੋਆ ਸੋ ਹਉ ਨਾਹੀ ਜਾਣਦਾ, ਜੋ ਕਿਆ ਹੋਇਆ, ਅਤੇ ਹੋਰ ਜੀ ਜੇਕਰੀ ਭੀ ਡਿਠਾ ਸੀ। ਪਰੁ ਗੁਰ ਜੀ ਕਿਹੁ ਨਾਹੀ ਆਪੀ ਜਿ ਕਿਆ ਹੋਇਆ। ਤਾ ਗੁਰ ਬੁਲਾਰ ਦੇਵ ਤਾਕੀਦ ਕੀਤਾ, ਜੋ ਨਾਨਕ ਖਾਜੀ ਨਾਹੀ, ਇਹ ਕੋਈ ਖੁਦਾਇ ਦਾ ਜੋਤੁ ਹੈ। ਤਿਸ ਦਿਨੋ ਜਾਇਕਰ ਬੁਲਾਰ ਦੇਵ ਅਧੀਨ ਹੋਇਆ। ਜੋ ਕੰਮ ਕਰੇ ਸੋ ਗੁਰੂ ਬਾਬੇ ਪਾਸਿ ਰਖਿ ਜੋੜਿ ਕਰਿ ਕਰੇ। ਖੁਸੀ ਲੈਕਰਿ, ਜੋ ਕਿਛ ਕਹਣਾ ਹੋਇ, ਸੁ ਕਰੇ। ਏਹ ਤੀਕ ਉਸਦੇ ਪੋਤ੍ਰੇ ਪੋਤ੍ਰੇ* ਸੁਖਾਲੇ ਹੈਨਿ। ਘਰ ਮਹਲ ਭੁਜੀ ਰੋੜੀ ਉਸਦੇ ਪਰਵਾਰ ॥੨॥੪॥

* ਜਿਸਦਾ ਮਤਲਬ ਹੈ ਕਿ ਇਹ ਸਾਖੀ ਕੋਈ ਪੰਜਾਹ ਸਠ ਵਰ੍ਹੇ ਪਿਛੋਂ ਲਿਖੀ

34

## ਸਾਖੀ ਹੋਰ ਚਲੀ। 5

ਬਾਬਾ ਨਾਨਕ ਸੰਸਾਰ ਦਾ ਕੰਮੁ ਕਿਛੁ ਕਰੇ ਨਾਹੀ। ਅਤੇ ਪੀਉ ਮਾਉ ਕਿਛੁ ਕਹਨਿ ਸੰਗਨਿ। ਫਰਮਾਇਸ ਦੇਣ ਕਿਛੁ ਕਹਨਿ ਨਾਹੀ। ਅਤੇ ਬਾਬਾ ਨਾਨਕ ਜੇ ਬੈਠਾ ਹੈ ਤਾ ਬੈਠਾ ਰਹੇ, ਅਤੇ ਜੇ ਸੁਤਾ ਹੋਇ ਤਾ ਸੁਤੇ ਰਹੈ। ਅਤੇ ਫਕੀਰਾ ਨਾਲਿ ਬਾਬੇ ਦਾ ਬਹੁਤੁ ਪਿਆਰੁ। ਜਿਥੈ ਫਕੀਰ ਹੋਵਨਿ ਬੈਠਾ ਤਿਥੈ ਪਾਸਿ ਜਾਇ ਬਹੈ। ਦਾਦਾ ਕਾਲੂ ਡਰਦਾ ਰਹੈ ਕਿਹੁ ਆਖਿ ਨ ਸਕੈ ਜੇ ਤੂ ਫਕੀਰਾਂ ਨਾਲਿ ਮਿਲਿ ਨਾਹੀ। ਇਕ ਦਿਨ ਦਾਦੇ ਨੂੰ ਦਾਂਈ* ਆਖਿਆ, ਇਹੁ ਨੀਗਰੁ ਦੀਵਾਨੀਆਂ ਤਾ ਏਸਦਾ ਆਤਮਾ ਇਕੈ, ਨਾਹੀ ਤਾ ਇਹ ਉਦਾਸੀ ਹੋਇ ਜਾਏਗਾ। ਤਾ ਬਾਬਾ ਨਾਨਕ ਦੀਆ ਤਿਆ। ਜੋ ਕਿਛੁ ਸੰਸਾਰ ਕਾ ਸੁਤੁ ਥਾ ਸੋ ਸਭੁ ਹੀ ਹੋਇਆ। ਪਰ ਉਦਾਸੀ ਰਹੈ ਨਾਹੀ। ਕਿਸੈ ਨਾਲਿ ਗਲਿ ਕਰੈ ਨਾਹੀ। ਅਤੇ ਖਰਾ ਜਿਹਾ ਕਿਸੈ ਨਾਲਿ ਹੇਤੁ ਕਰੈ ਨਾਹੀ। ਜੇ ਕੋਈ ਪਰਮੇਸਰ ਦੀਆ ਗਲਾ ਕਰੈ, ਤਿਸੁ ਨਾਲ ਹੇਤੁ ਕਰਿਕੈ ਮਿਲੈ, ਗਲ ਕਰਿ ਭੀ ਕਰੈ। ਜੀਆਂ ਹੋਇ ਕਰਿ ਮਿਲੇ। ਅਤੇ ਹੋਰ ਕਿਸੇ ਨਾਲਿ ਹੇਤੁ ਨਾ ਕਰੈ। ਭਾਵੈ ਕੋਈ ਹੋਵੈ ਭਿਰਾਉ ਭਾਵੈ ਇਸਤ੍ਰੀ ਭਾਵੈ ਕੋਈ ਪਰਵਾਰ ਦਾ ਹੋਵੈ। ਭਾਵੈ ਪਰਾ ਬੇਗਾਨਾ ਹੋਵੈ। ਹੋਰ ਕਿਸੇ ਨਾਲਿ ਮਿਲੈ ਨਾਹੀ, ਅਤੇ, ਕਿਸੇ ਨੂੰ ਦੁਖਾਇ ਭੀ ਨਾਹੀ। ਅਤੇ ਕੰਮੁ ਕਾਜੁ ਘਰ ਦਾ ਹੋਇ ਸੋ ਕਰੇ। ਪਰੁ ਆਤਮੇ ਉਦਾਸੁ ਰਹੈ।

---

* ਕੀਹ ਕੋਈ ਸਿਆਣੀ ਦਾਈ ਲਿਖ ਜਾਂ ਲਿਖਾਰਿਆ ਹੈ।

ਜੇ ਕੋਈ ਜੋਗੀ ਹੋਵੈ ਕੈ ਕੋਈ ਸੰਨਿਆਸੀ ਹੋਵੈ, ਇਵੇਂ ਕੋਈ ਫ਼ਕੀਰ
ਹੋਵੈ ਤਿਸੁ ਨਾਲਿ ਗਲਿ ਕਰਹਿ। ਉਸ ਥੈ ਬੈਠੇ ਰਹੇ, ਅਤੇ ਹੋਰ ਕਿਸੇ ਨਾਲਿ
ਬੋਲੈ ਨਾਹੀ। ਤਾਂ ਇਕ ਦਿਨ ਬਾਬੇ ਕੀ ਮਾਉ ਪਿਉ ਆਖਿਆ,
ਇਹ ਜੋ* ਬੈਠਾ ਰਹਦਾ ਹੈ ਸੋ ਭਲਾ ਨਾਹੀ ਅਜ ਕਲਿ ਨਿਕਲਿ ਜਾਵੈਗਾ,
ਕਿਸੈ ਰਾਹਕ ਸੰਨਿਆਸੀ ਨਾਲਿ। ਤਾਂ ਬਾਬੇ ਨੋ ਆਖਿਓ ਜੋ ਬੈਠੇ, ਕਹਹਿ
ਲਗੇ ਕਿ ਪਰਮੇਸਰ ਦਿਆ ਪਿਆਰਿਆ ਤੂੰ ਜੋ ਬੈਠਾ ਰਹਦਾ ਹੈ ਸੋ ਤੇਰਾ
ਕੰਮ ਕਿਉਂਕਰਿ ਚਲੈਗਾ, ਅਤੇ ਸੰਨਿਆਸੀ ਜੋਗੀ ਤੁਧ ਨੋ ਕਿ ਕਢਿ ਦੇਣਗੇ।
ਤੂੰ ਕਿਵੈਂ ਰੁਜ਼ਗਾਰੁ ਲਗੁ, ਤੇਰਾ ਟਬਰੁ ਹੈ ਪੁਤ੍ਰ ਹੈਂ, ਘਰੁ ਹੋਇਆ, ਤੂੰ
ਆਪਣੇ ਰੁਜ਼ਗਾਰੁ ਲਗੁ। ਤੂੰ ਇਹ ਗਲਾਂ ਛਡਿ, ਭਲੀਆ ਨਾਹੀ।
ਸਭਿ ਗਲਾ ਸੁਣਿ ਕੈ ਬਾਬੇ ਨੋ ਵੈਰਾਗੁ ਆਇਆ;* ਮੂਹੁ ਲਿਹਿ ਪਲੇਟ ਕਰਿ
ਪੈ ਰਹਿਆ। ਦਿਨ ਤਿਨ ਹੋਇ ਗੁਜਰ ਗਏ, ਨਾ ਕਿਛੁ ਖਾਵੇ ਨਾ ਕਿਛੁ
ਪੀਏ, ਨਾ ਕਿਸੈ ਨਾਲਿ ਬੋਲੈ। ਤਾ ਬਾਬੇ ਦੀ ਇਸਤ੍ਰੀ ਬਾਬੇ ਦੀ ਮਾਉ ਪਾਸਿ
ਆਇ ਕਰਿ ਝੁਰੀ। ਜੋ ਸਸੁ ਤੇਰਾ ਪੁਤ੍ਰ ਹੈ ਸੁ ਪੈ ਰਹਿਆ ਹੈ, ਦਿਨ
ਤਿਨ ਗੁਜਰੇ ਹੈਨਿ, ਕਿਛੁ ਬੋਲਦਾ ਨਾਹੀ ਅਤੇ ਕਿਛੁ ਖਾਂਦਾ ਭੀ
ਨਾਹੀ। ਤਾਂ ਦਾਦੀ ਭੀ ਨਹੀ ਆਈ, ਆਇ ਕਰ ਆਖਿਓਸੁ, ਪੁਤ੍ਰ ਤੇਰੇ
ਪਇਆ ਬਣਦੀ ਨਾਹੀ; ਤੂੰ ਉਠਿ ਕਰਿ ਖੇਤੀ ਪਤੀ ਕਰਿ ਰੁਜ਼ਗਾਰ

---

* So Srichand was there at the time
* Brought tears to his eyes.

ਆਪਣਾ ਕਰਿ, ਉਠਿ ਮੇਰਾ ਬੇਟਾ ਉਠਿ, ਨਾਉ ਦੇ ਖਾਉ ਪੀਉ। ਪਇਆ
ਭਲਿ ਰੋਸੁ ਜੇ ਤੁਧੁ ਰੋਸੁ ਕੀਤਾ ਜਾਸੀ ਗਾਫਲਾ, ਅਤੈ ਜੇ ਕਿਛੁ ਕਰਿ ਸਕੈ
ਤਾ ਕਰਿ ਨਾਹੀ ਤਾ ਤੇਰਾ ਪਿਉ ਕਰੈਗਾ। ਤੂ ਉਠਿ ਬਹੁ। ਤਾ ਦਾਦੇ
ਕਾਲੂ ਨੂੰ ਖਬਰਿ ਹੋਈ ਜਿ ਨਾਨਕ ਪਇ ਰਹਿਆ ਹੈ, ਨਾ ਕਿਛੁ ਖਾਂਦਾ ਹੈ,
ਨਾ ਕਿਛੁ ਪੀਂਦਾ ਹੈ। ਦਾਦੇ ਆਖਿਆ, ਬੇਟਾ ਖਤ੍ਰੀ ਦੇ ਪੁਤ੍ਰ ਨੋ ਰੁਜਗਾਰੁ ਭਲਾ
ਹੈ, ਖਤ੍ਰੀ ਨੂੰ ਦਾਰ ਪੰਜੀਹੇ ਦਲੇ ਹੋਂਦੇ ਹੈਨਿ ਤਾ ਅਉਰਾ ਰੁਜਗਾਰ ਕਰਿ
ਖਾਂਦੇ। ਰੁਜਗਾਰ ਬਗੈਰ ਆਦਮੀ ਕਿਤੈ ਰੋਸੁ ਨਾਹੀ। ਅਸਾਡੀ ਖੇਤੀ ਬਾਹਰਿ
ਉਜੜਦੀ ਹੈ, ਤੂੰ ਉਠਿ ਕਰਿ ਖੇਤੀ ਦੀ ~~[illegible]~~ ਸਾਂਭ ਕਰਿ, ਜੋ ਲਾ ਦਾਹਣਾਤੇ
ਆਇ ਜਾਇਗੇ, ਖੇਤੀ ਖਸਮ ਸੇਤੀ, ਤੂੰ ਪਇ ਨ ਰਹੁ ਉਠਿ ਕਰਿ ਖੇਤੀ
ਦੀ ਸਾਰ ਜਾਣੁ। ਤਾ ਬਾਬਾ ਬੋਲਿਆ ਅਸਾਂ ਖੇਤੀ ਨਵੇਕਲੀ ਕੀਤੀ ਹੈ, ਹੋਰ
ਖੇਤੀ ਤੁਸੀ ਜਾਣਹੁ। ਤਾ ਦਾਦੇ ਕਾਲੂ ਆਖਿਆ ਅਸਾ ਨਾਲਿ ਖੇਤੀ ਤੂੰ
ਨਾਹੀ ਕਰਦਾ ਤਾਂ ਜੁਦੀ ਕਰਿ। ਤਾ ਬਾਬੇ ਆਖਿਆ ਖੇਤੀ ਕੀਤੀ ਹੈ।
ਤਾ ਦਾਦੇ ਆਖਿਆ ਅਸਾਂ ਨਾਹੀਂ ਦੇਖੀ ਕਿਥੈ ਕੀਤੀ ਹਈ। ਤਾ ਬਾਬੇ
ਸ਼ਬਦ ਆਖਿਆ। ਰਾਗੁ ਸੋਰਠਿ।

ਮਨੁ ਹਾਲੀ, ਕਿਰਸਾਣੀ ਕਰਣੀ, ਸਰਮ ਪਾਣੀ ਤਨੁ ਖੇਤੁ।
ਨਾਮ ਬੀਜੁ, ਸੰਤੋਖ ਸੁਹਾਗਾ, ਰਖੁ ਗਰੀਬੀ ਵੇਸੁ।
ਭਾਉ ਕਰਮ ਕਰਿ ਜੰਮਸੀ ਸੇ ਘਰਿ ਭਾਗਠ ਦੇਖੁ ॥੧॥
ਬਾਬਾ ਮਾਇਆ ਸਾਥਿ ਨ ਹੋਇ।

ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥੧॥ ਰਹਾਉ।
ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ।
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ।
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨਿ ਹਸੁ ॥੨।
ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ।
ਖਰਚੁ ਬੰਨਿ ਚੰਗਿਆਈਆ ਮਤੁ ਮਨ ਜਾਣਹਿ ਕਲੁ।
ਨਿਰੰਕਾਰ ਕੇ ਦੇਸ ਜਾਹਿ ਤਾ ਸੁਖ ਲਹਹਿ ਮਹਲੁ ॥੩॥
ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰ ਕੰਮੁ।
ਬੰਨੁ ਬਦੀਆ ਕਰਿ ਧਾਵਣੀ ਤਾਂ ਕੋ ਆਖੈ ਧੰਨੁ।
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥

ਇਹ ਸਬਦ ਬੋਲ ਕਰਿ ਬਾਬਾ ਚੁਪ ਕਰਿ ਰਹਿਆ। ਤਾ ਦਾਦਾ ਕਾਲੂ ਉਠਿ ਖੜਾ ਹੋਇਆ। ਦਾਦਾ ਕਾਲੂ ਰੁਜਗਾਰੁ ਲਗਿ ਰਹਿਆ। ਜੋ ਤੂੰ ਕੋਈ ਰੁਜਗਾਰ ਕਰ, ਜਾਕੈ ਖੇਤੀ ਕਰਿ ਆਕੈ ਹਟਿ ਬਹੁ। ਅਤੇ ਜੇ ਤੇਰਾ ~~ਜੀਉ~~ ਜੀਅ ਇਹ ਭੀ ਨਾਹੀ ਆਵਦੀ ਤਾ ਜਾਹਿ ਦਉਲਤ ਖਾਨਦਾ ਚਾਕਰੁ ਜਾਹੁ, ਜਥੈ ਤੇਰਾ ਭਣਵਈਆ ਚਾਕਰੁ ਹੈ, ਤੂੰ ਭੀ ਜਾਇ ਚਾਕਰੁ ਜਾਹੁ। ਇਕੇ ਜਾਇ ਸਉਦਾਗਰੀ ਕਰ, ਜੇ ਤੂੰ ਰੁਜਗਾਰੁ ਜਾਵੈ ਤਾ ਅਸਾਡਾ ਜੀਉ ਥਾਇ ਪੈਂਦੈ ਜੋ ਨਾਨਕ ਭੀ ਰੁਜਗਾਰ ਲਗਾ। ਇਹ ਗਲ ਦਾਦੇ ਕਾਲੂ ਆਖੀ, ਤਾ ਬਾਬੇ ਸਬਦੁ ਆਖਿਆ, ਸੋਰਠਿ ਵਿਚਿ। ਮ:੧

ਦਾਦਾ ਕਾਲੂ ਚੁਪ ਕਰਿ ~~[illegible]~~ ਗਇਆ, ਜਾਇ ਆਪਣੇ ਰੁਜ਼ਗਾਰਿ ਲਗਾ, ਤਿਸ ਗਲ ਤੇ ਜੋ ਬਾਬਾ ਪੌਢਿ ਰਹਿਆ ਸੋ ਕਿਸੇ ਨਾਲਿ ਨਾ ਬੋਲੈ। ਅਉਰੁ ਨਾ ਕਿਛੁ ਖਾਇ, ਪਇਓ ਰਹੈ। ਮਹੀਨੇ ਚਾਰਿ ਗੁਜਰ ਗਏ। ਦਾਦੇ ਕਾਲੂ ਆਖਿਆ ਭਾਈ ਇਹ ਗਲਾ ਕਰਦਾ ਹੈ, ਏਸੁ ਲੋਕ ਦੀਆਂ ਨਾਹੀ ਕਰਦਾ। ਚੁਪ ਕਰ ਰਹਿਆ ਦਾਦਾ ਕਾਲੂ। ਤਾ ਪਿਛੋ ਪਰਗਨੇ ਦੇ ਲੋਕ ਸਭੇ ਆਖਨਿ, ਵੇ ਭੋਲਿਆ ਇਹੁ ਤੇਰਾ ਪੁਤੁ ਪਹਿਲਾ ਕੀਦਾ ਹੈ, ਮਹੀਨੇ ਚਾਰਿ ਗੁਜਰ ਗਏ, ਕਿਛੁ ਖਾਂਦਾ ਨਾਹੀਂ ਪਇਓ ਰਹਦਾ ਹੈ, ਤੂ ਏਸਨੋ ਕਿਸੈ ਵੈਦ ਦਾਈ ਨੋ ਦਿਖਾਲਿ, ਕਿਛੁ ਇਲਾਜੁ ਕਰਿ, ~~ਤੂੰ ਏਸਦਾ~~ ਤੇਰਾ ਪੁਤੁ ਹੈ, ਕੋਈ ਵੈਦ ਸਦ ਆਣਿ, ਜਿ ਏਸਨੋ ਦਾਰੂ ਦੇਇ, ਜੋ ਇਹੁ ਕਿਛੁ ਖਾਵੈ ਪੀਵੈ, ਏਸਦਾ ਰੋਗੁ ਜਾਵੇ। ਤਾ ਦਾਦੇ ਕਾਲੂ ਵੈਦ ਸਦਿ ਆਂਦਾ। ਵੈਦ ਆਇ ਕੈ ਬਾਬੇ ਦੀ ਬਾਂਹ ਪਕੜੀ। ਜਾ ਬਾਂਹ ਪਕੜੀ ਤਾਂ ਬਾਬਾ ਬਾਂਹ ਛੁਡਾਇ ਕਰ ਉਠਿ ਬੈਠਾ। ਵੈਦ ਨੋ ਲਗਾ ਆਖਣੁ ਜੋ ਆਪ ਕਿ ਆਖਦਾ ਹੈ। ਉਥੈ ਸਲੋਕੁ ਕਹਿਆ ਬਾਬੇ।

ਵੈਦ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹਿ।
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ।
ਵੈਦਾ ਵੈਦ ਸੁਵੈਦ ਤੂੰ ਪਹਿਲਾ ਰੋਗੁ ਪਛਾਣਿ।
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥

ਦੁਖ ਜਾਣੀ ਦਾਰੂ ਧਾਤੂ ਵੈਦ ਬੁਲਾਇਆ ਆਇ।
ਕਾਇਆ ਰੋਵੈ ਤੇਹੁ ਪੁਕਾਰੈ ਵੈਦੁ ਨ ਦਾਰੂ ਲਾਇ।
ਜਾਹਿ ਵੈਦੁ ਘਰਿ ਆਪਣੇ ਜਾਣੈ ਕੋਇ ਮਰੇਇ।
ਜਿਨਿ ਕਰਤੇ ਦੁਖ ਲਾਇਆ ਨਾਨਕ ਜਾਣੈ ਸੋਇ॥੩॥
ਤੋ ਇਸ ਵੈਦ ਕੇ ਪਰਥਾਇ ਬਾਬਾ ਇਕ ਸ਼ਬਦ ਬੋਲਿਆ। ਰਾਗੁ ਮਲਾਰੁ।
ਵੈਦ ਨ ਭੋਲੇ ਦਾਰੂ ਲਾਇ। ਦਰਦ ਹੋਵੈ ਦੁਖ ਰਹੈ ਸਰੀਰ।
ਐਸਾ ਦਾਰੂ ਲਗੈ ਨ ਬੀਰ॥੧॥ ਰਹਾਉ॥
ਦੁਖ ਵਿਛੋੜਾ ਇਕ ਦੁਖ ਭੂਖ।
ਇਕ ਦੁਖ ਸਕਤ ਵਾਰ ਜਮਦੂਤ
ਇਕ ਦੁਖ ਰੋਗ ਲਗੈ ਤਨ ਧਾਇ।
ਵੈਦ ਨ ਭੋਲੇ ਦਾਰੂ ਲਾਇ॥੨॥
ਖਸਮ ਵਿਸਾਰਿ ਕੀਏ ਰਸ ਭੋਗਾ। ਤਾਂ ਤਨਿ ਉਠਿ ਖਲੋਏ ਰੋਗਾ।
ਮਨ ਅੰਧੇ ਕਉ ਮਿਲੈ ਸਜਾਈ। ਵੈਦ ਨ ਭੋਲੇ ਦਾਰੂ ਲਾਈ॥੨॥
ਚੰਦਨ ਕਾ ਫਲ ਚੰਦਨ ਵਾਸੁ। ਮਾਣਸ ਕਾ ਫਲ ਘਟਿ ਮਹਿ ਸਾਸੁ।
ਸਾਸ ਗਏ ਕਾਇਆ ਢਲਿ ਪਾਇ। ਤਾ ਕੈ ਪਾਛੈ ਕੋਇ ਨ ਖਾਇ॥ ੩॥
ਕੰਚਨ ਕਾਇਆ ਨਿਰਮਲ ਹੰਸੁ। ਜਿਸੁ ਮਹਿ ਨਾਮੁ ਨਿਰੰਜਨ ਅੰਸੁ।
ਦੂਖ ਰੋਗ ਸਭ ਗਏ ਗਵਾਇ। ਨਾਨਕ ਛੂਟਸਿ ਸਾਚੈ ਨਾਇ॥੪॥੧॥

ਜਾਂ ਇਹ ਸਬਦ ਹੋਇਆ ਤਾ ਫੇਰ ਹਰ ਖੜ੍ਹਾ ਹੋਇਆ। ਤਾ ਮਾਲਕ ਨੂੰ
ਪਿਉ ਆਖਣ ਲਗੇ ਏਸਦੀ ਵੇਦਨ ਕੋਈ ਨਾਹੀ ਜਾਣਦਾ। ਤਾ ਫੇਰ ਆਖਿਆ
ਤੁਸੀ ਨਾਹੀ ਜਾਣਦੇ ਏਸਨੇ ਰੋਗ ਕੋਈ ਨਾਹੀ, ਏਸਨੇ ਪਰਮੇਸਰ ਦੀ ਸਿਫਤ,
ਅਤੇ ਇਹ ਪਰਮੇਸਰ ਦਾ ਜੋਰੂ ਹੈ। ਤੁਸੀ ਕਿਹੁ ਚਿੰਤਾ ਨਾ ਕਰਹੁ। ਇਹ ਸੰਸਾਰ
ਕੇ ਦੁਖ ਮਿਟਾਵਣਹਾਰੁ ਹੈ, ਇਸਨੋ ਦੁਖ ਕਿ ਲਗੈ ॥੧॥ਧੂ॥

---

## ਸਾਖੀ ਹੋਰ ਚਲੀ। 6

ਬਾਬੇ ਦਾ ਭਣਵਈਆ ਜੈ ਸੀ ਸੋ ਦਉਲਤਖਾਨ ਦਾ ਮੋਦੀ ਸੀ।
ਉਨਿ ਸੁਣਿਆ ਜੋ ਨਾਨਕ ਘਰ ਦੇ ਕੰਮ ਕਿਤੇ ਨਾਹੀਂ ਲਗਦਾ, ਉਦਾਸ
ਖੜਾ ਰਹਿੰਦਾ ਹੈ। ਤਾ ਉਨ ਲਿਖਿਆ, ਨਾਨਕ ਰੂਪ ਪਰਮੇਸਰ
ਦੇ ਸਰਬ ਇਕ ਵੇਰ ਮੇਰੇ ਆਵਣਾ। ਮੇਰਾ ਜੀਉ ਬਹੁਤੁ ਮਿਲਣ
ਨੋ ਲੋੜਦਾ ਹੈ। ਜਉ ਆਵਣ ਪਾਵਦਾ ਨਾਹੀ, ਇਕੇਰਾ ਮਿਲਿ
ਜਾਹਿ। ਬਾਬੇ ਦੇ ਜੀਆਣੀ ਇਹ ਘਰ ਦੇ ਆਦਮੀ ਛਡਦੇ ਨਾਹੀਂ
ਸਿਨ, ਪਰ ਹੋਦੇ ਨੇ ਜਉ ਉਸਨੋ ਸਿਖਿਆਵਦਾ। ਤਾ ਬਾਬਾ
ਚਲਿਆ ਸੁਲਤਾਨਪੁਰ ਨੋ। ਬਾਬੇ ਦੀ ਮਾਤਾ ਲਗੀ ਵੈਰਾਗ
ਕਰਣ। ਆਖੈ ਜੀ ਤੂੰ ਇਥਾਉ ਕਿਥੈ ਜਾਹਿ ਨਾ ਸਾ ਲੋੜਦਾ
ਅਤੈ ਉਦਾਸ ਰਹਦੇ ਸੋਂ ਰਹਿ ਤੂੰ ਚਲਿਆ ਹੈ, ਫਿਰਿ ਤੂੰ
ਆਸਾਧੋ ਕਿ ਜਾਪੈ ਆਵੈਂਗਾ ਕਿ ਨ ਆਵੈਂਗਾ। ਤਾਂ ਬਾਬੇ

ਆਖਿਆ ਅਖੀ ਤੁਸਾਂ ਨੇ ਦੇਖੀਆਂ ਕਿਆ ਕਰਦੇ ਸੇ। ਤਾਂ ਮਾਤਾ
ਆਖਿਆ ਤੂੰ ਜਿ ਦੇਖੀਆਂ ਜੈਸਾ ਹੋਂਦਾ ਸੇਂ ਤਾ ਹਉ ਜਾਣਦੀ
ਸੀ ਮੈਨੂੰ ਸਾਰੇ ਜਗਤ ਦੀ ਪਾਤਿਸਾਹੀ ਹੈ, ਜਾ ਹਉ ਤੁਧ ਨੋ
ਐਸਾ ਦੇਖਦੀ ਸੀ। ~~ਮੈਨੂੰ ਸਾਰੇ ਜਗਤ ਦੀ ਪਾਤਿਸਾਹੀ ਹੈ~~ ਅਤੈ
ਹੁਣਿ ਤੂੰ ਦਰਗਹ ਦਾ ਨਾਉ ਲੈਂਦਾ ਹੈ ਤਾ ਹਉ ਜਾਣਦੀ ਹਾਂ
ਮੇਰੇ ਭਾਣੇ ਸੰਸਾਰ ਉਜੜੁ ਹੈ, ਅਤੈ ਮੇਰੇ ਸੰਸਾਰੁ ਕਿਤੁ ਕੰਮ ਹੈ,
ਤੁਝ ਬਾਝਹੁ। ਜਬ ਮਾਤਾ ਇਹ ਗਲ ਕੀਤੀ, ਤਬ ਬਾਬਾ ਜੀ
ਸਿਹਰਦਾਰ ਹੋਆ। ਤਾਂ ਫੇਰ ਬਾਬੇ ਕਹਿਆ ਮਾਤਾ ਨੋ ਤੂੰ
ਫਿਕਰ ਮਤੁ ਕਰਹਿ, ਤੁਧ ਨੋ ਦੀਨ ਦੁਨੀਆ ਦੀ ਪਾਤਿਸਾਹੀ
ਹੈ। ਤਾ ਫਿਰਿ ਮਾਤਾ ਆਖਿਆ ਜੀਉ ਮੈਂ ਤੁਧ ਬਾਝਹੁ ਹੋਰ
ਕਿਛੁ ਨਾਹੀ ਜਾਣਦੀ, ਮੇਰਾ ਤੁਧ ਬਾਝਹੁ ਹੋਰ ਕੋਈ ਨਾਹੀ॥
ਹਉ ਸੁਖਿ ਨਾਹੀ ਸੰਪਦੀ ਤੁਧ ਬਿਨਾ। ਮੈਨੂੰ ਨਾਲੇ ਲੈ ਚਲੁ।
ਤਾ ਫਿਰਿ ਬਾਬੇ ਕਹਿਆ ਹਉ ਤਾ ਹੁਣਿ ਜਾਂਦਾ ਹਾ, ਜੇਹਾ ਫੁਰਮਾਣੁ
ਹੋਇਗਾ ਤੁਧ ਨੋ ਸਦਾਇ ਲਈਗਾ। ਤਾ ਮਾਤਾ ਆਖਿਆ, ਮੈਨੂੰ
ਦਰਸਨੁ ਦੇਹਿ। ਤਾਂ ਗੁਰੂ ਬਾਬੇ ਮਾਤਾ ਨੂੰ ਦਰਸਨੁ ਦੀਤਾ ਜੋ ਹਉ
ਤੁਧ ਨੋ ਸਦਾਇ ਲਈਗਾ। ਤਾ ਬਾਬਾ ਮਾਤਾ ਪਿਤਾ ਨਾਲਹੁ ਵਿਦਾ
ਹੂਆ। ਗੁਰੂ ਬਾਬਾ ਸੁਲਤਾਨਪੁਰ ਆਇਆ।

---

* ਜਨਮਸਾਖੀ ਦੀ ਤਰਤੀਬ ਹੈ ਤੇ. ਟਿੱਪੀ ਦੀ। ਹਉ = ਮੈਂ। ਕਹਾ ਲਿਖੇ ਜਾਦੀਗਰ ਦੇ
= ਅਧੀਨ ਲਿਖਾਰੀ ਦੀ ਸ੍ਰਾਂ ਨਹੀਂ ਓਥੇ ਲਿਖਾਰੁ ਫਿਰ ਲਿਖ ਕੇ ਪਾਤਿਸਾਹ ਹੈ ∇ [illegible]

ਆਇ ਕਰਿ ਜੈਰਾਮ ਨੋ ਮਿਲਿਆ। ਜੈਰਾਮ ਬਹੁਤੁ ਰਖਿਕੈ ਮਿਲਿਆ।
ਜੈਰਾਮ ਬਾਬੇ ਨੋ ਦਉਲਤ ਖਾਨ ਪਾਸਿ ਲੈ ਗਇਆ। ਪੇਸਕਸੀ ਗੁਜਰਾਨੀ
ਤਾ ਨਵਾਬ ਦਉਲਤ ਖਾਨ ਬੋਲਿਆ, ਵੇ ਜੈਰਾਮ! ਤੇਰੇ ਸਾਲੇ ਕਾ
ਨਾਉ ਕਿਆ ਹੈ। ਤਾ ਉਨ ਆਖਿਆ ਜੀ ਇਸਕਾ ਨਾਉ ਨਾਨਕ ਹੈ।
ਤਾ ਖਾਨ ਬੋਲਿਆ ਜੋ ਕਿਛੁ ਮੇਰੀ ਖਾਸੀ ਖਿਦਮਤਿ ਹੁ ਸੋ ਨਾਨਕ ਕੌ
ਹਵਾਲੇ ਕਰਹੁ। ਤਾ ਖਾਨ ਕਹਿਆ ਇਸਕੈ ਮਾਥੈ ਨੂਰੁ ਹੈ ਖੁਦਾਇਕਾ
ਨਜੀਕੀ ਹੈ, ਅਕਾਇਬ ਦੀਦਾਰ ਹੈ, ਇਹ ਬਹੁਤੁ ਦਾਨਤਦਾਰ ਹੋਇਗਾ।
ਤਾ ਅਗੋ ×ਕਹਿਆ, ਨਵਾਬ ਸਲਾਮਤ ਤੂੰ ਅਉਲੀਆ ਹੈ, ਤੁਧੁ ਕਉ
ਨਦਰੀ ਆਂਵਦਾ ਹੈ, ਤੁਧੁ ਕਉ ਰੋਸਨੁ ਹੈ।※ ਖੂਬ ਇਸ ਕਉ ਖਰਚ ਕਾ
ਖਜਾਨਾ ਦੇਹੁ, ਜੋ ਕਿਛੁ ਖਰਚ ਹੋਇ ਸੋ ਇਹੀ ਖਰਚੈ। ਤਾ ਬਾਬੈ ਭੀ
ਅਤੇ ਜੈਰਾਮ ਭੀ ਸਲਾਮ ਕੀਤਾ। ਬਾਬੇ ਨੋ ਸਿਰਪਾਉ ਦਿਤਿਆ, ਸਿਰਪਾਉ
ਪੈਨਾਇ ਕਰਿ ਡੇਰੇ ਆਏ।

ਤਿਸਤੇ ਪਾਛੈ ਜੋ ਕਿਰਾੜੀ ਕਾ ਖਰਚੁ ਹੋਦਾ ਸੀ ਅਤੈ ਹੋਰ

---

× Omission of 'ਜੈਰਾਮ' – means he is copying, }
※ Omission of 'ਨਵਾਬ ਕਹਿਆ' shows the same }
'ਹੁ' ਆਮ ਵਰਤਿਆ ਹੈ। Imperative Single 2nd Person
ends in ਹੁ as in ਜਾਹਿ – this is the original Sanskrit form
ਦੇਹੁ, ਕਰਹੁ ਭੀ ਵਰਤਿਆ ਹੈ

ਭੀ ਹੋਰਾ ਸੀ ਜੋ ਬਾਬੇ ਨੂੰ ਦੇਖਿ ਮਿਲਿਆਸੁ। ਬਾਬਾ ਖੜਾ
ਜਗਾ ਵਜਾਇਦਾ। ਪਰਜੇ ਪਰਜਾ ਖਬਰੁ ਕਰੇ, ਬਾਬਾ ਆਸਣ
ਕਿਥੈ ਦੀ ਰਸੋਈ ਦਾ ਕਰੇ ਨਾਹੀ, ਹਰੁ ਕਿਸੈ ਦਾ ਗਰਾਹੁ ਨਾਹੀ।
ਅਗੈ ਹੋਰੁ ਲੋਕ ਆਹੇ, ਸੋ ਧਰਮ ਨਾ ਜੇ ਕਰਦੇ; ਸਗਿਰਦ ਪੇਸੇ
ਕੈਲੋਕ ਦੁਖ ਪਾਇਦੇ ਸੇ। ਅਤੈ ਬਾਬਾ ਜੀ ਹਥ ਰਖੀ ਜੋ ਰੁਕੀਨਾ
ਸੀ ਜੋ ਧਰੁਸਾਏ। ਲੋਕ ਜਾਂਦੇ ਦੁਆਈ ਦੇਹਿ, ਅਗੈ ਜੋ ਲੋਕ ਦਿ
ਹਾਜਰੀ ਕਹਿ ਵਧਿ ਕਰਦੇ ਸੇ ਪਰਜਾਵਾਲੀ, ਸੋ ਬਾਬਾ ਕਿਸੈ ਦੀ ਰਸੋਈ
ਗਰਾਏ ਨਾਹੀ। ਲੋਕ ਬਹੁਤੁ ਰਾਜੀ ਹੋਇਆ, ਬਾਬੇ ਦੀ ਬਹੁਤੁ ਉਪਮਾ
ਹੋਈ। ਸਾਰਾ ਦਰਬਾਰ ਰਾਜੀ ਹੋਇਆ। ਅਗੈ ਜੋ ਲੋਕ ਦੁਖ ਪਾਇਦਾ
ਸਾ ਸੋ ਦੂਰ ਗਇਆ। ਤਾ ਗਲਿ ਵਰੀ ਖਾਨ ਪਾਸਿ ਗਈ, ਖਾਨ
ਸਲਾਮਤਿ ਇਹੁ ਜੋ ਪਰਜਾਵਾਲੀ ਹੋਇਆ ਹੈ ਸੋ ਖੁਦਾਇ ਕਾ ਬੰਦਾ
ਹੈ; ਬਹੁਤੁ ਭਲਾ ਮਾਲੂਮ ਹੈ। ਜੋ ਕੋਈ ਜਾਏ, ਸੋ ਦੇਖਦੇ ਸਾਰੇ ਬਾਤੁ
ਨਾਨਕ ਬਾਤੁ ਨਾਨਕ, ਬਹੁਤੁ ਖੂਬ ਆਦਮੀ ਹੈ, ਕਰਿਆਮਤ ਵਾਲਾ ਹੈ।
ਖਾਨ ਭੀ ਦੇਖੇ ਆਖੈ। ਅਤੈ ਜੋ ਕਿਛੁ ਬਾਬੇ ਦਾ ਹਜੂਰਾ ਦੇਖਿ
ਮਿਲਿਆਸੁ, ਬਾਬਾ ਉਸੇ ਵਖਤਿ ਆਪਣੀ ਸਰਦਾਰ ਕਰੇ। ਪਰਮੇਸਰ
ਉਸੇ ਵਿਚਿ ਬਰਕਤ ਰਖੇ। ਅਤੈ ਬਾਬਾ ਜੀ ਆਪਣੇ ਹਜੂਰੇ ਵਿਚੁ

---

* means, his establishment had been in existence for some time. The quantity of the prose ... to make a grammar out

ਸਾਖੀ ਹੋਰ ਚਲੀ। 7.

ਬਾਬਾ ਜੀਉ ਰਹਿਆਉ ਨਾਵਹੁ ਜਾਦਾ, ਇਕ ਨਫਰ ਨਾਲਿ ਹੋਂਦਾ ਥਾ
ਕਪੜੇ ਭੀ ਪਰੋਨੈਦਾ ਬਾਬੇ ਦੇ। ਇਕ ਦਿਨ ਜੁ ਬਾਬੇ ਟੁਬੀ ਮਾਰੀ ਤਾ ਫਿਰਿ
ਨ ਨਿਕਲਿਆ। ਰਹਿਆਉ ਇਕਤੁ ਕਰਤੇ ਪੁਰਖ ਕੀ ਆਗਿਆ ਪਾਇਕਰਿ
ਬਾਬੇ ਨੋ ਲੈ ਗਏ। ਤਬ ਆਗਿਆ ਆਈ ਨਾਨਕ ਕਉ ਆਗੇ ਲਿਆਵਹੁ।
ਤਾ ਬਾਬਾ ਜੀ ਹਥਿ ਜੋੜਿ ਖੜਾ ਹੋਇ ਰਹਿਆ। ਕੋਈ ਜਿ ਕਰਤਾਰ ਕਾ ਰੂਪ
ਆਹੈ ਥਾ ਤਿਸ ਅਗੈ ਬਾਬਾ ਜੀ ਨੈ ਖੜਾ ਕੀਤਾ। ਅਗਹੁ ਆਗਿਆ
ਆਈ ਬਾਬਾ ਜੀ ਕਉ ਦੁਧ ਦੇਹੁ। ਤਾ ਦੂਧ ਭਰਾਇਕੈ ਕਟੋਰਾ ਭਰਿ
ਕਰਿ ਬਾਬੇ ਪਾਸਿ ਲੈ ਆਏ। ਆਗਿਆ ਆਈ ਜੁ ਪੀਉ। ਤਾਂ ਅਗਹੁ
ਬਾਬੇ ਬੇਨਤੀ ਕੀਤੀ ਜੀਉ ਗਰੀਬ ਨਿਵਾਜ ਪਤਿਸਾ ਤੁਸੀ ਪੀਵਹੁ।
ਤਾਂ ਅਗੋਂ ਆਗਿਆ ਹੋਈ ਇਹ ਆਗਿਆ ਤੈਨੂੰ ਹੈ ਪੀਵਹਣੀ,
ਇਹ ਤੁਧ ਨੋ ਨਾਮ ਦਾ ਪਿਆਲਾ ਹੈ; ਤੂੰ ਪੀਉ। ਤਾ ਬਾਬੇ
ਆਗਿਆ ਜਾਣਿ ਦੁਧ ਕਾ ਪਿਆਲਾ ਪੀਤਾ। ਤਾ ਫੇਰਿ ਪੈਰੀ ਪਇਆ,
ਅਗੈ ਤੇ ਆਗਿਆ ਆਈ ਜੋ ਤੇਰੇ ਨਾਲਿ ਜਾਵੈਗਾ ਸੋ ਸਭ ਮੁਕਤਿ
ਹੋਵੈਗਾ। ਤਾ ਬਾਬੇ ਅਰਦਾਸਿ ਕੀਤੀ, ਜੀਉ! ਨਿਰੰਕਾਰ! ਕਲਜੁਗ ਬਹੁਤ
ਅਧ ਘੋਰ ਹੈ, ਜਿਉ ਆਗਿਆ ਤੇਰੀ। ਤਬ ਅਗੇ ਤੇ ਆਗਿਆ ਆਈ
ਤੁਧ ਨੋ ਪਿਆਲਾ ਜੋ ਦਿਤਾ ਜਿ ਤੁਧ ਨੋ ਕਿਛੁ ਨ ਪੋਹੈਗਾ, ਜੋ ਮੇਰਾ
ਰੂਪ ਸੋ ਤੇਰਾ ਰੂਪ ਹੋਇਆ, ਮੈ ਤੈਨੂ ਆਪਣਾ ਨਾਉ ਦਿਤਾ;

ਅਤੈ ਆਪਣੀ ਸਿਫਤਿ ਦਿਤੀ। ਤੂੰ ਰਹਹਿ ਮਤੁ, ਜਾਹਿ ਨਿਹਾਲੁ ਕੀਤੋ।
ਨਉ ਨਿਧੀ ਅਠਾਰਹ ਸਿਧੀ ਆਇ ਪੈਰੀ ਪਈਆ। ਤਾ ਬਾਬਾ ਜੀ
ਆਖਿਆ ਤਾ ਇਕ ਵਿਸਮਾਦੀ ਹੋਈ। ਹੋਰ ਰੂਪ ਹੋਇ ਗਇਆ।
ਹੋਇਆ ਆਵਦੀ ਇਥੈ ਜੈਕਾਰੁ। ਤਾ ਬਾਬਾ ਜੀਉ ਤੀਸਰੇ ਦਿਨ
ਬਾਹਰਿ ਆਇਆ। ਜਾ ਬਾਹਰਿ ਆਇਕੈ ਦੇਖੈ ਤਾ ਨਫਰ
ਕਪੜੇ ਲੀਤੇ ਬੈਠਾ ਹੈ। ਤਾ ਨਫਰ ਉਠਿ ਪੈਰੀ ਪਇਆ। ਤਾਂ ਉਸ
ਨਫਰ ਕਪੜੇ ਅਗੈ ਰਖੇ। ਬਾਬੇ ਕਪੜੇ ਪਾਏ। ਉਸ ਨਫਰ ਨੋ ਭੀ
ਖੁਸੀ ਹੋਈ। ਤਾ ਬਾਬਾ ਘਰਿ ਆਇ ~~ਆ~~ ਕਰਿ ਜੋ ਘਰ ਦੀ ਮੁਹਤਿ
ਸੀ ਸਭ ਲੁਟਾਇ ਦਿਤੀ। ਤਾ ਸਭ ਲੋਕ ਲਗਾ ਆਖਣ
ਹਾਇ ਹਾਇ ਨਾਨਕ ਕੈਸਾ ਦਿਆਨਤਦਾਰ ਥਾ ਪਰ ਦਿਵਾਨਾ
ਹੋਆ, ਜੋ ਕਿਛੁ ਤੇਰੇ ਘਰਿ ਥਾ ਸੋ ਸਭ ਲੁਟਾਇ ਦੂਰਿ ਕੀਆ।
ਕਪੜੇ ਗਲ ਤੇ ਦੂਰਿ ਕੀਤੇ। ਕਫਨੀ ਪਹਰਿ ਬੈਠਾ। ਲੋਕ ਕਹਹਿ
ਦਿਵਾਨਾ ਹੋਆ। ਇਕ ਕਹਹਿ, ਦੀਵਾਨਾ ਨਾਹੀ ਸਾਹਿਬ ਕੀ ਮਸਤੀ (ecstacy)
ਮਤਿ ਆਇਆ ਹੈ। ਇਕ ਕਹਹਿ, ਦਰਿਆਉ ਜਾਦਾ ਥਾ ਕਿਛੁ
ਦਰੀਆਉ ਤੇ ਲਗਾ। ਕੋਈ ਕਹੈ ਬੇਤਾਲ ਹੋਆ॥ ਜਦੇਉ ਆਰ

---

The attendant did not get impatient, and go to the village to speak. Nets were thrown in the river and divers employed to find him. Evidently Nanak

had a dream

So he had the sacred thread afterwards in his neck

ਕਪੜੇ ਉਤਾਰ ਕਰਿ ਰਖਨੀ ਪਹਰ ਜਾਇ ਫਕੀਰਾ ਵਿਚਿ ਬੈਠਾ॥

ਤਾਂ ਬਾਬੇ ਜੀ ਸਬਦੁ ਕੀਤਾ। ਰਾਗੁ ਮਾਰੂ। no mahalla

ਕੋਈ ਆਖੈ ਭੂਤਨਾ ਕੋਈ ਕਹੈ ਬੇਤਾਲਾ।
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ। ਨਾਨਕ ਬਉਰਾਨਾ।
ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ ਰਹਾਉ॥
ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ।
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ।
ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ।
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥੭॥

ਤਾਂ ਫਿਰ ਬਾਬਾ ਨਾਨਕ ਫਕੀਰਾ ਵਿਚਿ ਜਾਇ ਬੈਠਾ। ਅਰੁ ਬਕੈ ਇਤ ਬੋਲੈ ਨ ਕੋਈ ਹਿੰਦੂ ਨ ਕੋਈ ਮੁਸਲਮਾਨੁ ਹੈ॥ ———

If we leave out the portion of visit to God, the rest appears to have happened, as a matter of fact, after a fit of ecstacy. The faqir is said to have come to him & persuaded him to leave the world as mentioned in [illegible]

---

ਇਸਤੇ ਪਿਛੈ ਖਾਨ ਕਉ ਖਬਰ ਹੋਈ, ਨਾਨਕ ਦਿਵਾਨਾ ਹੂਆ,
ਡੇਰਾ ਲੁਟਾਇ ਨਿਕਲਿਆ। ਖਾਨ ਕਹਿਆ, ਗਇਆ ਕਹਾ। ਤਬ
ਨਫਰਾਂ ਕਹਿਆ, ਫਕੀਰਾਂ ਪਹਿ ਜਾਇ ਬੈਠਾ। ਤਬ ਖਾਨ ਕਹਿਆ,
ਨਾਨਕ ਕਉ ਬੁਲਾਇ ਲੈਆਵਹੁ। ਤਾ ਆਦਮੀ ਆਇ ਬਾਬੇ ਪਾਸਿ।
ਬਾਬਾ ਜੀਉ ਤੇਰੇ ਤਾਈ ਖਾਨ ਬੁਲਾਇਦਾ ਹੈ। ਤਬ ਬਾਬੇ ਕਹਿਆ
ਕਉਨ ਖਾਨ। ਤਬ ਉਨਾ ਕਹਿਆ, ਦਉਲਤ ਖਾਨ। ਤਾ ਬਾਬੇ
ਕਹਿਆ, ਮੇਰਾ ਖਾਨ ਸਾਹਿਬ ਕਿਆ ਕੰਮ ਹੈ, ਜੋ ਮੈਂ ਦਉਲਤ ਖਾਨ
ਕਾ ਬੁਲਾਇਆ ਜਾਉ॥ ਤਬ ਮੇਰਾ ਖਾਨ ਬੁਲਾਵੈਗਾ ਤਬ ਜਾਊਗਾ।
mistake in copying
ਤਬ ਖਾਨਕੇ ਆਦਮੀ ਫਿਰਿ ਆਏ ਖਾਨ ਪਾਸਿ। ਤਬ ਉਨਾ ਕਹਿਆ
ਜੀਉ ਆਵਤਾ ਨਾਹੀ। ਖਾਨ ਕਹਿਆ, ਤੁਸ ਕਿਆ ਕਹਿਆ ਥਾ।
ਤਬ ਉਨ ਕਹਿਆ ਤੇਰੇ ਤਾਈ ਖਾਨ ਬੁਲਾਵਦਾ ਹੈ, ਉਸ ਕਹਿਆ
ਜਬ ਮੇਰਾ ਖਾਨ ਬੁਲਾਵੈਗਾ ਤਬ ਜਾਵਾਗਾ। ਤਬ ਖਾਨ ਕਹਿਆ,
*ਕਟਹਰੁ! ਤੁਸਾ ਬੁਲਾਇ ਨਾਹੀ ਜਾਣਹੁ। ਤੁਸ ਜਾਇ ਕਰਿ ਕਹਹੁ, ਜੋ ਖੁਦਾਇ
ਕੇ ਵਾਸਤੇ ਏਕ ਬਾਰ ਦੀਦਾਰੁ ਦਿਖਾਉ, ਰਜਾਇ ਖੁਦਾਇ ਸਿਰ ਕਰਹੁ।
ਤਾਂ ਓਹ ਆਦਮੀ ਫਿਰਿ ਆਏ ਬਾਬੇ ਜੀ ਪਾਸਿ। ਉਨਾ ਆਇ ਕਹਿਆ, ਜੀਉ!
ਖਾਨ ਇਉਂ ਕਹਤਾ ਹੈ, ਰਜਾਇ ਖੁਦਾਇ ਏਕ ਬਾਰ ਦੀਦਾਰੁ ਦੀਜੈ।
ਤਬ ਬਾਬਾ ਉਠਿ ਖੜਾ ਹੂਆ। ਕਹਣ ਲਾਗਾ ਜੋ ਮੇਰੇ ਤਾਈ ਮੇਰੇ ਖਾਨ

---

* peculiar word

ਕਾ ਹੁਕਮੁ ਆਇਆ, ਮੇਰੇ ਗਲ ਪਥਰੀ ਬਾਂਧਿ ਕਰ ਲੈ ਜਾਹੁ। ਤਬ

[illegible] tied round the neck

ਉਨ ਕਹਿਆ ਜੀ ਹਮਾਰੀ ਕਿਆ ਕੁਦਰਤਿ ਹੈ ਜੋ ਤੇਰੇ ਤਾਈ ਪਥਰੀ

[illegible]

ਕਾ ਨਾਉ ਲੇਹਿ। ਤਬ ਬਾਬੇ ਅਪਨਾ ਮੁਤਕਾ* ਲਾਹਿ ਕਰਿ ਅਪਨੇ ਗਲਿ

another old word

ਪਾਇਆ। ਉਨ ਕਉ ਕਹਣ ਲਗਾ ਤੁਮ ਪਕੜਿ ਲੈ ਜਾਹੁ। ਮੇਰੇ ਖਾਨਕਾ

ਬੁਲਾਵਾ ਆਇਆ ਹੈ। ਤਬ ਉਨਾ ਕਹਿਆ ਜੀ ਹਮਾਰੀ ਕਿਆ ਕੁਦਰਤਿ

ਹੈ ਜੋ ਹਮ ਪਕੜਹਿ। ਤਬ ਬਾਬੇ ਆਪਨੇ ਹਥ (ਆਪਣੇ) ਨਾਲਿ ਮੁਤਕਾ ਪਕੜਿ

ਲੀਤਾ, ਗਲ ਵਿਚਿ ਪਾਇ ਕਰਿ ਚਲਿਆ। ਦਉਲਤ ਖਾਨ ਪਾਸਿ ਆਇਆ।

This second going to Nawab is a make-up. If any such thing happened, it must be the first time.

ਆਗੇ ਤੇ ਖਾਨ ਉਠਿ ਖੜਾ ਹੋਇਆ। ਕਹਣ ਲਾਗਾ ਸਾਈਆਂ ਜੀਉ!

ਹਾਇ ਹਾਇ ਇਹ ਗੁਨਾਹ ਅਸਾਨੇ ਜੋ ਤੇਰੇ ਪਾਸਿ ਨਾਹੀ ਆਪੀ ਗਏ। ਅਬ

ਇਹ ਮੁਤਕਾ ਕਮਰ ਸਾਥਿ ਬੰਧੀਆਂ, ਖੁਦਾਇ ਦੀ ਮੁਹਬਤ ਮਿਹਰਬਾਨ

ਹੋਈਆਂ। ਤਬ ਬਾਬਾ ਜੀ ਮੁਤਕਾ ਲਾਹਿ ਕਰਿ ਰਖਾ।

The tying of rope in neck was evidently indicating that Nawab was there under orders of the Nawab & unwillingly.

---

*[illegible]

---

~~ਤਬ ਕਾਜੀ ਕਹਿਆ ਕਿ ਨਾਨਕ~~

ਤਾ ਖਾਨ ਕਾਜੀ ਕਉ ਕਹਿਆ ਜੋ ਕਾਜੀ ਜੀ ਤਾਈ ਭੀ ਬਾਤ ਪੁਛਣੀ ਥੀ, ਸੋ ਨਾਨਕ ਹਾਜ਼ਰੁ ਹੈ, ਪੁਛਣੁ, ਪਸਮੈਬਤ ਕਰਣੀ ਖੂਬ ਨਾਹੀ। ਜੋ ਪੁਛਣਾ ਹੋਇ ਸੋ ਪੁਛਿ ਲੇਹੁ। ਤਬ ਕਾਜੀ ਕਹਿਆ ਕਿ ਨਾਨਕ ਤੈ ਜੁ ਬਕਾਇ ਕਰਤਾ ਹੈ ਜੁ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨ ਹੈ ਤੂੰ ਜੁ ਕਹਿੰਦੈ ਹਾਰ ਗਏ ਦੀਸੇ ਹੈਨਿ, ਹਿੰਦੂ ਤਉ ਨਾਹੀ, ਪਰ ਮੁਸਲਮਾਨ ਭੀ ਕੋਈ ਨਾਹੀ। ਤਾ ਫਿਰਿ ਬਾਬਾ ਨਾਨਕ ਬੋਲਿਆ ਸਲੋਕ।

ਮੁਸਲਮਾਨ ਕਹਾਵਨ ਮੁਸਕਲ, ਜੇ ਤਾ ਮੁਸਲਮਾਨ ਕਹਾਵੈ।
ਅਵਲਿ ਅਉਲ ਦੀਨੁ ਕਰਿ ਮਿਠਾ ਮਸਕਲਮਾਨਾ ਮਾਲੁ ਮੁਸਾਵੈ।
ਹੋਇ ਮੁਸਲਮ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ।
ਰਬ ਕੀ ਰਜਾਇ ਮੰਨੇ ਸਿਰਿ ਉਪਰਿ ਕਰਤਾ ਮੰਨੇ ਆਪੁ ਗਵਾਵੈ।
ਤਉ ਨਾਨਕ ਸਰਬ ਜੀਆ ਮਿਹਰੰਮਤ ਹੋਇ ਤ ਮੁਸਲਮਾਨੁ ਕਹਾਵੈ ॥੧॥

ਮਿਹਰ ਮਸੀਤ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ।
ਸਰਮ ਸੁੰਨਤ ਸੀਲੁ ਰੋਜ਼ਾ ਹੋਹੁ ਮੁਸਲਮਾਣੁ।
ਕਰਣੀ ਕਾਬਾ ਸਚੁ ਪੀਰ ਕਲਮਾ ਕਰਮ ਨਿਵਾਜ।
ਤਸਬੀ ਸਾਤਿ ਸੁ ਭਾਵਸੀ, ਨਾਨਕ ਰਖੈ ਲਾਜ ॥੧॥

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥

ਗਲੀ ਭਿਸਤੁ ਨ ਜਾਈਐ ਛੁਟੈ ਸਚੁ ਕਮਾਇ।
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੩॥ — where is the second stanza
ਪੰਜ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ।
ਪਹਿਲਾ ਸਚੁ, ਹਲਾਲ ਦੁਇ, ਤੀਜਾ ਖੈਰ ਖੁਦਾਇ।
ਚਉਥੀ ਨੀਅਤ ਰਾਸਿ ਕਰ, ਮਨ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿਕੈ ਤਾ ਮੁਸਲਮਾਣੁ ਸਦਾਇ॥੪॥

ਜਾ ਇਹ ਬਾਬਾ ਬੋਲਿਆ ਤਾ ਸੈਯਦ ਸੇਖ ਕਾਜੀ ਮੁਫਤੀ ਖਾਨ ਖੁਆਨੀਨ ਹੈਰਾਨੁ ਹੋਇ ਗਏ। ਤਾ ਖਾਨ ਬੋਲਿਆ ਜੁ ਕਾਜੀ ਨਾਨਕ ਗੁਰੂ ਕਉ ਪੜ੍ਹਿਆ ਹੈ ਅਰੁ ਪੂਛਣੇ ਤਕਸੀਰ ਹੈ।

---

ਤਾ ਪੇਸ਼ੀ ਨਿਵਾਜ ਕਾ ਵਖਤੁ ਹੋਆ। ਪੇਸ਼ੀ ਕੀ ਨਿਵਾਜ ਕੇ ਵਕਤ. ਉਜੂ ਸਾਜਿ ਕਰਿ ਨਿਆਜ਼ ਨੀਅਤ ਬੀਰਸੀ* ਖੜੇ ਹੋਏ। ਕਾਜੀ ਸਭਨਾ ਤੇ ਅਗੈ ਖੜਾ ਹੋਆ। ਹੋਰੁ ਸਭ ਬੰਨਿ ਕਰਿ ਪਿਛੈ ਖੜੇ ਹੋਏ। ਕਾਜੀ ਦੇ ਪਿਛੈ ਮੁਸਲਮਾਨਾ ਸਿਜਦਾ ਦੀਆ। ਪਹਿਲੇ ਸਿਜਦੇ ਕਾਜੀ ਦੇ ਦੇਹੇ× ਨਾਲਿ ਬਾਬਾ ਕਰ ਕਰ ਹਸਿਆ। ਦੂਜੇ ਸਿਜਦੇ ਨਾਲਿ ਬਾਬਾ ਭੀ ਹਸਿਆ।

---

* This is again a copying mistake, the copyist did not understand. [illegible]    × Dogri boli

ਜਾ ਕਾਜੀ ਅਰੁ ਖਾਨ ਨਿਮਾਜ ਕਰਿ ਪਹੁਚੇ, ਕਲਮਾ ਜਾਹਰ ਕੀਆ,
ਫਿਰਿ ਸਨਮੁਖ ਹੋਇ ਬੈਠੇ ਤਾ ਕਾਜੀ ਖੁਣਸ ਕਰਿਕੇ ਕਹਿਆਸੁ

Evidently the meeting with the Nawab was at the mosque itself & Guru Nanak continued sitting where he was. Nobody asked him to join the Nimaz, which would have been meaningless in the case of a Hindu & without being taught to perform the Nimaz. It is not a matter of simply bending & bowing

ਖਾਨ ਸਲਾਮਤ ਤੂ ਜੁ ਕਹਦਾ ਆਹਾ ਜਿ ਨਾਨਕ ਹਕੁ ਨੂੰ ਪਹੁਚਿਆ ਹੈ,
ਕਿਆ ਸੁਨਾਅਬ ਹੈ, ਜੁ ਨਾਨਕ ਨਿਮਾਜ ਕਰਦਿਆ ਨੂ ਹਸਿ ਪਇਆ।
ਆਖਾਹਿ ਤਕਸੀਰ ਕਿ ਨਿਵਾਜ ਵਿਚਿ ਤਕਸੀਰ ਰਖੀ ਨਾਨਕ। ਤਬ
ਖਾਨ ਕਹਿਆ, ਨਾਨਕ! ਕਾਜੀ ਕਿਆ ਕਹਦਾ ਹੈ। ਤਾ ਬਾਬਾ ਬੋਲਿਆ
ਖਾਨ ਜੀ ਇਹ ਤਕਸੀਰ ਕਾਜੀ ਵਿਚਿ ਹੈ, ਨਿਵਾਜ ਵਿਚਿ ਕਿ ਹੋਇ, ਨਿਵਾਜ
ਬੈਰਾਗੀ ਹੈ। ਤਬ ਖਾਨ ਕਹਿਆ ਜਿ ਨਾਨਕ ਫੁਰਮਾਈਐਂ ਕਾਜੀ
ਵਿਚਿ ਕਿਆ ਤਕਸੀਰ ਹੈ। ਤਬ ਬਾਬੇ ਕਹਿਆ, ਖਾਨ ਜੀ! ਕਾਜੀ ਪੁਛੀਐ।
ਜੋ ਆਪਣੀ ਤਕਸੀਰ ਆਪਣੇ ਮੁਹ ਕਹੈ ਤਾ ਛੁਟੈ। ਤਬ ਖਾਨ
ਕਹਿਆ ਜਿ ਨਾਨਕ ਫੁਰਮਾਇਦਾ ਹੈ, ਤੁਝ ਵਿਚਿ ਐਬ ਹੈ ਸੋ ਕਹੁ।
ਤਾ ਕਾਜੀ ਕਹਿਆ ਜੀ ਖਾਨ ਸਲਾਮਤ, ਬੰਦਾ ਸਚੁ ਬੋਲਨ ਆਖਾਂ

ਵਿਚਿ ਹੈ, ਬੇਸੱਕ ਖੁਦਾਇ ਹੈ। ਪਰੁ ਅਜ ਖੁਦਾਇ ਉਜਾੜ ਹੈ ਖੜਿ ਹੈ।
ਤਬ ਖਾਨ ਕਹਿਆ ਨਾਨਕ ਕਿਆ ਕਹਦਾ ਹੈ। ਤਬ ਬਾਬੇ ~~ਕਿਆ~~
ਕਹਿਆ ਝੂਠੁ ਕਹਦਾ ਹੈ। ਖਾਨ ਕਹਿਆ ਇਉ ਕਾਜੀ ਨਾਨਕ ਕਿਆ
ਕਹਦਾ ਹੈ। ਕਾਜੀ ਕਹਿਆ, ਖਾਨ ਸਲਾਮਤ, ਨਾਨਕ ਜੀ ਕਹਦੇਉ
ਜੁ ਤਉ ਝੂਠੁ ਕਹਦਾ ਹਾਂ, ਅਤੇ ਮੈਂ ਵਿਚਿ ਅੰਬ੍ਰਤੁ ਸੋ ਨਾਨਕ
ਕਹਿ ਦੇਹੁ। ਖਾਨ ਕਹਿਆ ਨਾਨਕ ਜੀ ਤੁਸੀ ਕਹੋ ਕਾਜੀ ਮੁਕਰ x
ਪੜਿਆ। ਤਬ ਬਾਬਾ ਬੋਲਿਆ, ਕਾਜੀ ਕੀ ਨਿਮਾਜ ਕਾਇ ਨ ਪੜੀ,
ਦਾਨਾ ਵਿਚਿ, ਮੈਂ ਕਿਤੇ ਗਇਆ। ਤਬ ਖਾਨ ਕਹਿਆ, ਨਾਨਕ ਜੀ
ਕਿਤ ਗਲਾਹਿ ਕਹਿਦੈ ਨ ਪੜੀ ਬਾਰਿ। ਬਾਬੇ ਕਹਿਆ ਖਾਨ ਜੀ ਸਲਾਮਤ
ਜੋਰ ਇਹ ਨਿਮਾਜ ਉਪਰਿ ਖੜਾ ਹੋਆ ਤਬ ਇਸਦਾ ਜੀਉ ਜੁਦਾ ਗਇਆ।
ਘੋੜੀ ਘਰਿ ਸੂਈ ਸੀ, ਜੋ ਕਾਜੀ ਨਿਉ ਸਿਜਦਾ ਦੇਇ, ਤਾ ਜੀਉ ਘੋੜੀ
ਵਿਚਿ ਜੋ ਸਿਜਦਾ ਦੇਇ, ਤਾ ਜੀਉ ਘੋੜੀ ਵਿਚਿ ਰਹੈ, ਜੋ ਸਿਜਦਾ ਦੇਇ
ਤਾ ਇਵੈ ਕਹੈ ਜਾਣੀ ਜਾਂਦੀਏ ਜਾਂਦੀਏ x, ਵਿਚਿ ਘਰੈ ਦੇ ਖੂਹ ਹੈ ਵਛੇਰਾ
ਖੂਹ ਪੈ ਮਰੈਗਾ ਜੋ ਕੋਈ ਆਦਮੀ ਪਾਸਿ ਨ ਗਇਆ, ਨ ਘੋੜੀ
ਜਣੇ ਘਰਿ ਸਮਝਾਈ, ਜੀਉ ਕਾਜੀ ਦਾ ਘੋੜੀ ਵਿਚਿ ਗਇਆ;
ਨਿਮਾਜ ਕਉਣੁ ਗੁਜਾਰੈ। ਪੁਛੀਆਂ ਕਾਜੀ ਸਭੁ ਦੇਹ ਬਾਤ॥

---

x another copying mistake. ਜਾਂਦੀਏ second time is copyist' mistake.

ਤਬ ਰਾਜੀ ਕਹਿਆ ਸਭੁ ਤੂੰ ਜੀਉ। ਜਿਤਨੀ ਸਭ ਖਾਨ ਪਾਨਿ
× ਸਭ should be
ਖੈਲੀ ਥੀ ਸਭ ਬਾਤ ਜਾਗੀ ਪਰਨੇ, ਸੁਬਰਾਨ ਅਜਾਨ, ਇਨਾ
ਦਾ ਮਾਜਰ ਆਹਾ, ਇਹ ਇਨਾਂ ਕੀਆ ਬਾਤਾਂ ਬਹੁਤੇਰਾ ਹੈ। ਸਭਕੋਈ
ਰੰਬ ਧੜਾ ਹੋਇਆ; ਗਜਾਰ ਅੰਬ ਅਦਾ ਦਿਰਿ ਬੇਰਤ ਵੇਰੇ ਕਰੇ ਹੈਨਿ
ਧਰਨਾਂ ਦੇ ਅੰਬ ਜਾਹਰ ਕਰਿ ਦੇਇਆ। ਜੇ ਖਾਨ ਪਾਨਿ ਕਰੈ ਤਾ
ਖਾਨ ਸਭਨਾ ਉਪਰਿ ਹੀਜ ਹੋਇਆ। ਸਭ ਡਰਗਏ ਆਪੋ ਆਪਣੀ
ਜਾਗਾ। ਸਭੁ ਆਖਨ ਲਗੇ, ਦੇ ਖੁਦਾਇਾ ਤੂੰ ਅਜਾਜ। ਇਹੁ ਗਲੋਂ
ਬਿਆਸ ਨ ਪਇਉ। ਜਿਧਰ ਸਾਬਾ ਨਦਰਿ ਕਰੈ ਤਿਤੈ ਪਿਰਿ ਪਿਜਰ
ਅਗਿਆਨੁ ਸਭੁ ਕੋਈ ਦੇਇ। ਤਬ ਬਾਬਾ ਉਤ ਪਰਥਾਇ ਸਬਦੁ
ਬੋਲਿਆ। ਰਾਗੁ ਸਿਰੀ ਰਾਗੁ।

ਸੁਣਿ ਸਤ ਜਾਹੁ ਸਤਿ ਗਲੀ ਪਾਇਆ ਜੀ।

ਆਸਰੇ ਆਹੂ, ਰੂਪ ਕੀ ਸੋਭਾ, ਇਤਿ ਬਿਧਿ ਜਨਮੁ ਗਵਾਇਆ
ਗਜਾਉ। ਆਸਨ ਕਰ ਧਰਤੀ, ਬਸਿ ਕਰਆ ਕਰੈ, ਸਤ ਰੀਸਬਲਿਤ ਸਿਰ ਚਾਹੀ। ਜੀ॥
ਹੋਤੁ ਫਿਰਸਾਣਾ ਇਆਨ ਜਮਾਇ ਜੋ ਭਿਤ ਦੇਜਬ ਦੇਵੈ ਦੇਵਸਾਹੀ॥੧॥
ਇਹੁ ਮਨ ਮੋਤਕੁ ਅੰਬ ਤਨ ਜਿਕਰੂ ਕਾਮ ਕੀ ਸਾਰ ਤੁਰੂ ਜਾਤਿਪਾਈ।
ਭੁਰੇ ਉਸਤਾਰੁ ਜਿਤ ਭਾਖਿਆ ਬੋਲੈ ਕਿਉ ਬੂਝੈ ਜਾਨਤ ਬਹੁਰਾਈ॥੨॥

---

× Again a copyist's mistake, who evidently did not understand the language used in this place.

ਆਖਣੁ ਸੁਣਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆਈ।
ਖਸਮ ਕੀ ਨਦਰਿ ਦਿਲਹਿ ਪਸਿੰਦ ਕੈ ਇਕ ਮਨਿ ਜਿਨੀ ਧਿਆਇਆਈ॥੩॥
ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤਿ ਕਟਿ ਜਾਈ।
ਨਾਨਕ ਆਖੈ ਰਾਹਿ ਪੈ ਚਲਣਾ ਮਾਲ ਧਨ ਕਿਤ ਕੂ ਸੰਜਿਆਈ॥੪॥

ਖਾਨ ਸੁਣ ਕੇ ਭੀ ਪਸੇਮਾਨ, ਕਹਿਸੁ ਇਹੁ ਮੁਸਲਮਾਨ ਜਿ ਕੋਈਦੀ ਸਾ ਤਿਨਾ ਸਭਨਾ ਸਿਫਤਿ ਕੀਤੀ। ਖਾਨ ਕਹਿਆ ਬਾਬਾ ਜੀ ਮਾਲ ਵਤਨ ਪਾਤਿ-ਸਾਹੀ ਕੁਲਿ ਤੇਰੀ ਪੇਸਿ ਹੈ ਕਬੂਲ ਪਈਐ, ਜਿਧਰੇ ਜਾਵਣੁ ਤਿਧਰੇ ਦੇਣੁ। ਬਾਬੇ ਕਹਿਆ ਖਾਨ ਖੁਦਾਇ ਤੇਰਾ ਭਲਾ ਕਰੈਗਾ। ਅਬ ਇਕਣੁ ਬਾਤ ਭਈ॥੧॥੭॥

ਨਾਨਕ ਨੂੰ ਕਾਜ਼ੀ ਪਿਛੇ ਫਕੀਰ ਨਹੀਂ ਬੋਲਿਆ। ਉਹ ਕਹਿੰਦੀ ਮੁਸਲਮਾਨ ਫਕੀਰਾਂ ਦੇ ਜਮਾਤ ਤੇ ਸੌਂ ਕੇ ਦੁਖਾਈ ਹੈ।

---

ਸਾਖੀ ਹੋਰ ਚਲੀ। ੪

# His Wanderings.

## ਸਾਖੀ ਹੋਰ ਚਲੀ। ੪.

ਤਾਂ ਬਾਬੇ ਕੀ ਮਰਜਾਦ ਕੀ, ਜਿਧਰ ਜਾਇਆ ਰਾਤੀਂਦਿਹਾਂ, ਤਿਧਰ ਜਾਈਐ। ਅਤੇ ਨਾਲੇ ਮਰਦਾਨਾ ਰਹੇ। ਇਕ ਦਿਨ ਗੁਰੂ ਆਖਿਆ ਮਰਦਾਨਿਆ ਸਬਦ ਗਾਉ ਅਤੇ ਰਬਾਬੁ ਵਜਾਇ। ਤਾ ਮਰਦਾਨੇ ਆਖਿਆ ਜੀਉ ਮੇਰਾ ਪੇਟ ਭੁਖ ਨਾਲਿ ਸੜਿ ਗਇਆ ਹੈ, ਹਉ ਗਾਇ ਨਹੀਂ ਸਕਦਾ, ਨਾ ਹਉ ਵਜਾਇ ਸਕਦਾ ਹਾਂ। ਗੁਰੂ ਆਖਿਆ ਆਗੈ ਸੇ ਸ਼ਹਰੁ ਕਿਤੈ ਵਸਦੀ ਜਾਈਐ। ਤਾ ਮਰਦਾਨੇ ਆਖਿਆ, ਜੀ ਵਸਦੀ ਭੀ ਨਾਹੀ ਜਾਇ ਸਕਦਾ। ਪੇਟੁ ਜਲਿ ਗਇਆ ਹੈ, ਹਉ ਮਰਦਾ ਹਾਂ। ਗੁਰੂ ਬਾਬੇ ਆਖਿਆ ਤੂੰ ਮਰਦਾ ਨਾਹੀਂ, ਉਹਿ ਪਰਮੇਸਰ ਜਪਿ, ਅਤੇ ਹੁਸਿਆਰ ਹੋ। ਤਾ ਫੇਰਿ ਮਰਦਾਨਾ ਬੋਲਿਆ, ਜੀ ਹੁਸਿਆਰੀ ਦੀ ਗਲਿ ਨਹੀ, ਹਉ ਮਰਦਾ ਹਾਂ, ਭੁਖਾ। ਗੁਰੂ ਬਾਬੇ ਆਖਿਆ ਓਹੁ ਜੋ ਰੁਖ ਹੈ ਸਾਮਣਾ, ਉਸਦੇ ਫਲ ਖਾਹਿ, ਪਰ ਜਿਤਨੇ ਖਾਇ ਸਕਹਿ ਤਿਤਨੇ ਖਾਹਿ, ਅਤੇ ਪਲੇ ਬੰਨੇ ਨਾਹੀ। ਮਰਦਾਨੇ ਆਖਿਆ ਭਲਾ ਜੀਉ। ਮਰਦਾਨਾ ਲਗਾ ਖਾਣਿ। ਜਾ ਖਾਣੈ ਲਗਾ ਤਾ ਭਲੇ ਸਾਦ ਲਗੇ ਆਵਣਿ। ਆਖਣ ਲਗਾ ਕਿ ਜਾਪੈ ਫੇਰਿ ਇਤਨੇ ਫਲ ਹਥ ਆਵਨਿ ਕਿ ਨ ਆਵਨਿ, ਕਿਛੁ ਪਲੇ ਬੰਨਿ ਰਖਾ, ਜਦ ਭੁਖ ਲਗੇਗੀ ਤਾਂ ਖਾਈਗਾ। ਜਦਿ ਅਗੈ ਆਇਆ ਤਾ ਫੇਰਿ ਭੁਖ ਲਗੀ, ਸੁ ਤਾ ਓਹ ਫਲੁ ਖਾਇਆਸੁ। ਝੂਗ ਹੋਇਗਇਆ ਲਗਾ ਮਰਨ। ਗੁਰੂ ਆਖਿਆ, ਮਰਦਾਨਿਆ! ਕਿਆ ਹੋਇਆ। ਤਾ

ਮਰਦਾਨੇ ਆਖਿਆ, ਜੀ ਤੁਧੁ ਜੋ ਫਲ ਆਖੇ ਆਣੇ, ਤਿ ਖਾਧੇ ਮੇਰੀ ਫਲ
ਸੌ ਪਲੇ ਬੰਨਿ ਰਖੇ ਸੇ। ਜਾ ਭੁਖਾ ਹੋਵਾਗਾ ਤਾ ਖਾਈਗਾ। ਅਜੀ
ਜਦਿ ਮੈਨੂ ਭੁਖ ਲਗੀ ਤਾ ਮੈ ਓਹ ਫਲ ਖਾਧੇ, ਮੇਰਾ ਜਿਉ ਹੈਰਾਨ
ਹੋਇਆ। ਤਾ ਗੁਰੂ ਬਾਬੇ ਆਖਿਆ ਮਰਦਾਨਿਆ, ਓਹੁ ਜੁ ਫਲ ਸੇ
ਸੇ ਬਿਖ ਫਲ ਸੇ, ਪਰ ਦਰਸਨੁ ਕਰਿਕੈ ਅੰਮ੍ਰਿਤ ਫਲ ਹੋਏ ਸੇ, ਤੈਂ ਬੁਰਾ
ਕੀਤਾ ਜੋ ਤੁਧੁ ਖਾਧੇ। ਤਾ ਬਾਬਾ ਜੀ ਆਪਣਾ ਪੈਰ ਮਰਦਾਨੇ ਦੇ ਮਥੇ
ਨਾਲਿ ਛੁਹਾਇਆ, ਤਾ ਮਰਦਾਨਾ ਚੰਗਾ ਹੋਇ ਬੈਠਾ। ਲਗਾ ਆਖਣ
ਕੁਰਬਾਨੁ ਤੇਰੀ ਭਗਤ ਨੋ ਅਤੈ ਤੁਧੁ ਨੋ, ਅਤੈ ਜੀ ਅਸੀ ਡੂਮ ਹਾਂ,
ਸੰਗਿ ਪਿੰਨ ਖਾਣਾ ਲੋੜੀਐ, ਅਤੈ ਤੂੰ ਅਤੀਤ ਪੁਰਖ ਹੈਂ, ਨਾ ਕਿਛੁ ਖਾਹਿ
ਨਾ ਕਿਛੁ ਪਹਿਰੇ ਨਾ ਪੈਨਹਿ, ਅਤੈ ਕਿਸੈ ਵਸਦੀ ਨ ਵੜਹਿ, ਅਸੀ ਕਿਉਕਰਿ
ਤੁਧੁ ਨਾਲਿ ਰਹਹਿ, ਜੀ ਮੇਰੀ ਵਿਦਾ ਕਰਿ, ਮੈਂ ਘਰਿ ਜਾਈ ਸਿਧਾਰਾ।
ਗੁਰੂ ਬਾਬੇ ਆਖਿਆ ਮਰਦਾਨਿਆ ਮੇਰੀ ਬਹੁਤੁ ਖੁਸੀ ਹੈ ਤੁਧੁ
ਉਪਰਿ, ਤੂੰ ਵਿਦਾ ਕਿਉ ਮੰਗੀ। ਮਰਦਾਨੇ ਆਖਿਆ, ਜੀ! ਕੁਰਬਾਨੁ
ਤੇਰੀ ਖੁਸੀ ਨੋ, ਮੇਰੀ ਵਿਦਾ ਕਰਿ। ਹਉ ਘਰਿ ਜਾਸੀ। ਤਾ ਬਾਬੇ ਆਖਿਆ
ਕਿਉ ਹੋਇ ਭੀ। ਮਰਦਾਨੇ ਆਖਿਆ ਤਾ ਰਹਾ ਜੇ ਮੇਰੀ ਭੁਖ
ਗਵਾਏ। ਜੋ ਤੇਰਾ ਅਹਾਰੁ ਹੈ, ਸੋ ਮੇਰਾ ਭੀ ਕਰਹਿ, ਅਤੈ ਜੋ ਤੂ
ਭਗਤ ਕਮਾਵਹਿ ਹਉ ਤੇਰੇ ਨਾਲਿ ਲਗਾ ਰਹਾ। ਅਜੀ ਇਹੁ ਦਰਸਨੁ
ਦੇਹਿ ਅਤੈ ਜੀ ਜਿਥੈ ਤੂੰ ਹੋਵਹਿ ਤਿਥੈ ਮੈਨੂੰ ਨਾਲੇ ਰਖੈ, ਨ ਅਤੈ

ਵਿਛੋੜਨਹਿ ਨ ਅੱਖੀਂ ਵਿਛੋੜਨਹਿ, ਅਤੈ ਸੋਏ ਕਰਮ ਨ ਵੀਚਾਰਹਿ,
ਅਪਣੀ ਇਹ ਬਖਸ਼ੀਸ਼ ਕਰਹਿ ਤਾ ਰਹਉ ਰਹਾ; ਇਤਨੀਆਂ ਗਲਾ ਦੇਹ,
ਤਾ ਰਹਉ ਰਹਾਂ ਨਾਹੀ ਤਾ ਐਰੀ ਵਿਦਾ ਕਰਿ। ਤਾ ਗੁਰੂ ਬਾਬੇ
ਆਖਿਆ, ਜਾਹਿ ਮਰਦਾਨਿਆ ਨਿਹਾਲ ਹੋਇਓਹੁ ਤੁਧੁ ਕੋ ਮੰਨਿਆ
ਦੀਨ ਭੀ ਅਤੈ ਦੁਨੀਆ ਭੀ, ਪੈਰੀ ਪਉ, ਇਤਨੀਆ ਗਲਾ
ਦਿਤੀਓਨੁ। ਗੁਰੂ ਬਾਬੇ ਜਦਿ ਇਹ ਗਲ ਆਖੀ ਤਾ ਮਰਦਾਨੇ ਦਾ
ਤੇਰੋ ਦੁਖੁ ਦੂਰਿ ਹੋਇ ਗਇਆ, ਭੁਖੀ ਵਿਸਰਿ ਗੋਈਆਸੁ, ਜਿਹਾ
ਬਾਬਾ ਜੀਉ ਥਾ, ਤੇਹੋ ਦ੍ਰਿਸਟੀ ਆਇਆਸੁ। ਤਾ ਮਰਦਾਨੇ ਤਕਨਾ
ਕਰਿ ਪਕੜਿਆ। ਤਾ ਮਰਦਾਨੇ ਆਖਿਆ ਇਹ ਜੁ ਤੂੰ ਸੁ ਪਰਮੇਸਰ
ਕਾ ਰੂਪ ਹੈਂ। ਜਿਥੈ ਬਾਬਾ ਜਾਇ ਤਿਥੈ ਮਰਦਾਨਾ ਰਹੈ ਨਾਲੇ। ਤਾਂ ਬਾਬੇ
ਜੀ ਤਪੁ ਅਰੰਭਿਆ॥

---

This episode is placed by the 'Puratan' Janamsakhi somewhere in the East ਯਾਤ੍ਰਾ and at the end of their journeys to tirths in Bengal & Orissa on their return journey. The arrangement here is more sensible, Mardana get tired after the wanderings ~~after the~~ during the first few

months & was then persuaded to accompany the Guru, and finally threw in his lot with the Guru, here & hereafter. This clearly shows that the compilers derived their material from the same earlier pamphlets ਪੋਥੀ's, and exercised their own discretion in arranging them in an order, which suited each one's way of thinking.

As regards the experiment with a poisonous fruit from a tree, we can not think of any such in the Punjab, for they were still in the Punjab; bushes there may be, such as ਅੱਕ, ਧਤੂਰਾ (ਮਿੱਠਾ ਤੇ ਤੁੰਮਾ root). So this, is only introduced to add substance to the part story, to make it interesting say, and nothing else. Mardana complained of starving & asked for bread; and when he felt assured on that point, he yielded & gave up his idea of returning home

Baba practises austerities.

(ਤਾਂ ਬਾਬੇ ਜੀ ਤਪੁ ਆਰੰਭਿਆ)। ਦੁਹੁ ਕੋਹ ਵਿਚਿ ਦੁਇ ਫੇਰੀਆ ਕੀਤੀਆ ਨਿਆਣੀਆ। ਇਕਤੁ ਸਿਰੇ ਤੇ ਜਪੁ ਜਾਗੇ ਪੜਹਿ, ਪੜਿ ਪੜਿਕੇ ਉਤੁ ਸਿਰੇ ਜਾਹਿ; ਜਾਇ ਕਰਿ ਪੌੜੀ ਪੌੜੀ ਫਿਰਿ ਪੜਹਿ, ਇਤੁ ਸਿਰੇ ਆਵਹਿ। ਇਤੁ ਜੁਗਤਿ ਬਰਸ ਦਿਨ ਗੁਜਰਿਆ। ਅਹਾਰੁ ਕਰੀ ਖਖੜੀ ਇਕਾ ਖਾਈ, ਇਕ ਤਲੀ ਰੇਤ ਦੀ ਇਹੋ ਅਹਾਰੁ ਹੋਇਆ। ਬਰਸ ਤੀਕ ਇਤੁ ਜੁਗਤਿ ਤਪਸਿਆ ਕੀਤੀ। ਤਾ ਪਰਮੇਸਰ ਕਾ ਹੁਕਮੁ ਆਇਆ ਨਾਨਕ ਤੇਰੀ ਤਪਸਿਆ ਮੈ ਥਾਇ ਪਾਈ। ਤੁਧ ਨੇ ਆਖਿਆ ਹੈ ਤੂੰ ਗੁਰੂ ਕਰਿ। ਗੁਰੂ ਬਾਝਹੁ ਘਾਲ ਥਾਇ ਨਾਹੀ ਪਉਦੀ। ਤਬ ਬਾਬਾ ਜੀਉ ਤੀਰਥਾ ਨੋ ਚਲਿਆ॥

Here is a touch of reality, it gives details in his early religious life, which are not given anywhere else. Like Buddha, he tries the available methods, he takes small food, and spends all the time in moving about and repeating his prayers over again & again.

After an year of this practice, he is satisfied with its results, or I should rather say, he is dissatisfied

× is bracketed by copyist

with it, & then thinks of having a resort to a Guru, for which purpose he starts on pilgrimage to Hindu tirathas, where he may across a suitable person. All this is quite in the fitness of things.

---

Baba Starts on pilgrimage.

ਜਾਂ ਮਾਯਿਆ ਆਈ ਤੈ ਗੁਰੂ ਕਰਿਹੁ ਤਾ ਬਾਬੇ ਕਰਿਆ (i.e. thought) ਤੀਰਥਾਂ ਤੇ ਭਲੇ ਭਲੇ ਭਗਤ ਫਿਰਦੇ ਹੋਦੇ ਹੈਨਿ, ਮਤ ਕੋਈ ਅਜਿਹਾ ਸਾਧੂ ਭੇਟੀਐ, ਜਿਸਨੋ ਗੁਰੂ ਕਰੀ॥ ਏਤ ਵਾਸਤੇ ਬਾਬਾ ਜੀ ਤੀਰਥਾ ਨੋ ਚਲਿਆ। ਪਹਲੇ ਬਾਬਾ ਜੀ ਗੰਗਾ ਉਪਰਿ ਆਇਆ। ਲੋਗ ਗੰਗਾ ਨਾਵਣ ਨੋ ਬਹੁਤੁ ਆਏ ਸੇ। ਬਾਬਾ ਜੀ ਭੀ ਜਾਇ ਖੜਾ। ਦੇਖੈ ਤਾ ਸਭ ਮਨੁਖ ਫਿਰਦੇ ਹੋਦੇ ਹੈਨਿ। ਬਾਬਾ ਜੀ ਦੇਖੈ ਤਾ ਸਭ ਲੋਕ ਆਏ ਹੈਨਿ (evidently it was the occasion of some purab) ਮਤ ਕੋਈ ਪਰਮੇਸਰ ਦਾ ਲੋਕ ਆਇਆ ਹੋਵੈ। ਦੇਖੈ ਤਾ ਸਭ ਨਾਵਦੇ ਹੈਨਿ, ਪਰ ਨਾਤੇ ਕੋਈ ਨਾਹੀ। ਬਾਬੇ ਜੀ ਦੀ ਦਿਬ ਦ੍ਰਿਸਟਿ, ਅਤੇ ਲੋਕਾ ਦੀ ਚਮ ਦ੍ਰਿਸਟਿ। ਲੋਕਾ ਦੇ ਭਾਣੇ ਲੋਕ ਨਾਤੇ, ਪਰ ਬਾਬੇ ਦੇ ਭਾਣੇ ਨਾਤੇ ਕੋਈ ਨਾਹੀ। ਤਾ ਬਾਬਾ

On the bank of Ganges, presumably at Haridwar

ਭੀ ਨਾਵਣ ਚਲਿਆ। ਜੋਰ ਨਾਵਦੇ ਸੇ, ਉਗਵਣ ਦੀ ਧਿਰ ਮੁਹ
ਕਰਿ, ਬਾਬਾ ਨਗਾ ਆਥਵਣ ਦੀ ਧਿਰਿ ਮੁਹ ਕਰਕੇ ਨਾਵਣ। ਜੋ
ਲੋਕ ਪਾਣੀ ਸੂਰਜ ਦੀ ਧਿਰਿ ਦੇਦੇ ਸੇ, ਬਾਬਾ ਨਗਾ ਆਥਵਣ
ਦੀ ਧਿਰਿ ਪਾਣੀ ਦੇਹਿ। ਜੋਰ ਲਗੇ ਪੁਛਣ, ਏ ਪਰਮੇਸਰ ਦੇ ਪਿਆਰਿਆ
ਤੂੰ ਹਿੰਦੂ ਹੈ ਕਿ ਮੁਸਲਮਾਨ ਹੈ (because facing west)। ਬਾਬੇ
ਆਖਿਆ ਹਉ ਹਿੰਦੂ ਹਾਂ। ਆਖੈ ਜਿ ਤੂੰ ਹਿੰਦੂ ਹੈ, ਤਾ ਪਾਣੀ
ਤਾ ਪਾਣੀ ਪਛਮ ਕਿਸਨੂ ਦੇਦਾ ਹੈ। ਬਾਬੇ ਆਖਿਆ ਤੁਸੀ ਪਾਣੀ
ਕਿਸ ਨੋ ਦੇਦੇ ਹੋ। ਉਨੀ ਆਖਿਆ ਅਸੀ ਪਾਣੀ ਪਿਤਰੀ ਨੂੰ ਦੇਦੇ ਹਾ।
ਬਾਬੇ ਆਖਿਆ ਤੁਸਾਡੀ ਪਿਤਰੀ ਕਿਥੈ ਹੈਨਿ। ਉਨੀ ਆਖਿਆ
ਅਸਾਡੀ ਪਿਤਰੀ ਦੇਵਲੋਕ ਹੈਨਿ। ਬਾਬੇ ਆਖਿਆ ਦੇਵਲੋਕ
ਇਥਹੁ ਕਿਤਨੀਕ ਦੂਰਿ ਹੈ। ਤਾ ਉਨੀ ਆਖਿਆ ਦੇਵਲੋਕ ਇਥਹੁ
ਸਾਢੀਆ ਉਣੰਜਾ ਕਰੋੜੀ ਹੈ, ਇਤ ਸਿਰਤੁ ਜੋਜਨੁ; ਅਸੀ ਉਤੈ
ਥਾਵਹੁ ਹੋ ਪਾਣੀ ਦੇਦੇ ਹਾ। ਤਾ ਬਾਬੇ ਜੀ ਆਖਿਆ ਅਪੜੈਗਾ,
ਤਾ ਉਨੀ ਆਖਿਆ ਅਪੜੈਗਾ। ਜਾ ਉਨੀ ਏਹ ਗਲ ਆਖੀ ਤਾ
ਬਾਬਾ ਅਗੇ ਦੋਹਾਂ ਪਾਹੀ ਸੁਟਦਾ ਸੀ, ਜਗਾ ਦੁਪੇਰ ਸੁਟਨਿ। ਤਾ
ਉਨੀ ਆਖਿਆ ਤੂੰ ਪਾਣੀ ਕਿਸਨੂੰ ਦੇਦਾ ਹੈ ਇਤਨਾ। ਤਾ
ਗੁਰੂ ਬਾਬੇ ਆਖਿਆ ਮੇਰੀ ਖੇਤੀ ਇਕੁ ਖੇਤੁ ਹੈ ਜੋ ਹਰ ਫਸਲ

omitted by the copyist.

ਸੁਕ ਜਾਂਦਾ ਹੈ, ਜਉ ਪਾਣੀ ਉਸ ਖੇਤ ਨੋ ਦੇਂਦਾ ਜਾ। ਦੂਰੇ ਦੂਰੇ ਮੀਂਹ
ਪਉਦੇ ਹੈਨਿ, ਪਰੁ ਉਸ ਖੇਤ ਪਾਣੀ ਟਿਕਦਾ ਨਾਹੀ, ਜਉ ਉਸਨੋ
ਪਾਣੀ ਦੇਂਦਾ ਜਾ। ਤਾ ਉਨਿ ਆਖਿਆ, ਪਰਮੇਸਰ ਦਿਆ ਪਿਆਰਿਆ
ਤੇਰੇ ਖੇਤ ਨੂੰ ਪਾਣੀ ਕਿਉਕਰਿ ਜਾਇਗਾ। ਤੂ ਦੇਂਦੈ ਪਾਣੀ ਸੁਟਦਾ ਹੈਂ,
ਸੁ ਕਿਕਰਦਾ ਹੈ। ਤਾ ਬਾਬੇ ਜੀ ਕਹਿਆ, ਪਰਮੇਸਰ ਦੇ ਪਿਆਰਿਤੇ
ਮੇਰੇ ਖੇਤ ਪਾਣੀ ਨ ਅਪੜੈਗਾ ਤਾ ਤੁਸਾਡੀ ਧਿਰਤੀ ਨੂੰ ਕਿਉਕਰਿ
ਅਪੜੈਗਾ। ਜਾ ਬਾਬੇ ਜੀ ਇਹ ਗਲ ਆਖੀ ਤਾਂ ਉਨੀ ਆਖਿਆ,
ਤੁਸੀ ਇਹ ਕਮਲਾ ਨਾਹੀ; ਇਹ ਮਹਾਪੁਰਖ ਹੈ, ਸਭੁ ਪੈਰੀ ਲਗਨਿ
ਨਾਇ ਨਾਇ॥ ਬਾਹਰ ਨਿਕਲੇ ਓਹ ਲਗੇ ਸਿਮਰਨ ਕਰਨਿ; ਕੋਈ ਆਸਣ
ਲਾਇ ਕੈ ਬੈਠਾ, ਕੋਈ ਨਕ ਪਕੜਿ ਬੈਠਾ, ਕੋਈ ਗਾਇਤ੍ਰੀ ਸੰਧਿਆ ਪੜਨਿ,
ਕੋਈ ਪੂਜਾ ਲਗਾ ਕਰਨਿ, ਆਪੋ ਆਪਣੀ ਜਗੇ ਸੇਵਾ ਕਰਨਿ। ਤਾ
ਬਾਬੇ ਜੀ ਆਖਿਆ, ਜਾਇ ਜਾਇ ਇਹੁ ਨਰਕ ਜਾਂਦੇ ਹੈਨਿ। ਤਾ ਉਨੀ
ਆਖਿਆ ਪਰਮੇਸਰ ਜਪਦਿਆ ਭੀ ਨਰਕ ਜਾਈਦਾ ਹੈ। ਤਾ ਬਾਬੇ
ਆਖਿਆ ਪਰਮੇਸਰ ਦਾ ਨਾਉ ਜੈਤੂ ਤਾ ਕਿਉ ਨਰਕ ~~[illegible]~~ ਜਾਤੇ।
ਤਾ ਉਨੀ ਆਖਿਆ ਜੀਉ ਪਰਮੇਸਰ ਦਾ ਨਾਉ ਲੈਂਦਾ ਜੋ। ਤਾ ਬਾਬੇ
ਆਖਿਆ ਕਿਉਕਰਿ ਲੈਂਦੇ ਹਉ, ਤੇਰਾ ਆਤਮਾ ਕਾਬਲ ਤੇਲ ਦੇਖਣ
ਗਇਆ ਹੈ, ਤੂੰ ਨਾਉ ਕਿਉਕਰਿ ਲੈਂਦਾ ਸਹਿ। ਕਿਸੈ ਨੇ ਆਖਿਆ
ਤੇਰਾ ਤਾ ਜੀਉ ਰੈਨ ਨਾਲ ਬੈਠਾ ਗਲਾ ਕਰਦਾ ਸੀ, ਕਿਸੈ ਨੇ

ਆਖਿਆ ਤੂ ਫਲਾਨੀ ਬਾਣੀ ਫਿਰਦਾ ਸਹਿ। ਜਿਥੈ ਜਿਥੈ ਓਨਾਂ ਦਾ
ਆਤਮਾ ਭੋਮਦਾ ਸੀ ਤਿਥੈ ਤਿਥੈ ਦਾ ਨਾਉ ਜੋ ਦਿਤੋਂ ਨੁ ([illegible])।
ਤਾ ਉਨਾ ਆਖਿਆ ਗੁਰੂ ਇਹੁ ਪਰਮੇਸਰ ਹੋਂਦੇ, ਅਸੀ ਦੇਦੇ ਭੁਲੇ
ਫਿਰਦੇ ਹਾਂ, ਇਤੁ ਅਸਾਡਾ ਗੁਰੂ॥ ਸਭੁ ਜੋ ਪੂਜਾ ਕਰਦੇ ਸੇ, ਸਭਨੀ ਸੇਧ
ਸਾਜ ਛਡੀਆ, ਆਇ ਪੈਰੀ ਪਏ, ਜੋ ਤੂ ਪਰਮੇਸਰ ਹੈ, ਅਸਾਨੋ
ਆਪਣੀ ਸਰਣੀ ਲਾਇ, ਅਸਾਨੋ ਅਪਣਾ ਸਿਖ ਕਰਿ। ਤਾਂ ਬਾਬੇ ਆਖਿਆ
ਹਉ ਸਿਖ ਆਪ ਨਾਹੀ ਹੋਆ, ਹਉ ਗੁਰੂ ਕਿਸਦਾ ਹੋਵਾ। ਤਾ ਉਨੀ
ਆਖਿਆ, ਜੀ ਅਸੀ ਤੁਧ ਨੋ ਛਡਕੇ ਕੁਵੇ ਜਾ, ਤੂੰ ਗੁਰੂ ਸੁ ਨਾਥੁ, ਅਸਾਡਾ
ਤੂੰ ਗੁਰੂ ਹੈ। ਤਾ ਗੁਰੂ ਬਾਬੇ ਪੈਰੀ ਪਾਇ ਓਨਾਂ ਨੇ ਸੀਤੋਂ ਸਹੁ ਜਗਾ॥

ਤਿਥਹੁ ਤੀਰ ਗਏ ਹੀ ਹੋਈ। ਓਨੀ ਆਖਿਆ, ਜੀਉ ਉਠੀਐ
ਪਰਸਾਦ ਲੀਜੈ। ਬਾਬੇ ਆਖਿਆ ਅਸੀ ਪਰਸਾਦਿ ਨਾਹੀ ਖਾਦੇ। ਉਨੀ
ਆਖਿਆ, ਪਰਮੇਸਰ ਦੇ ਅਰਥ ਪਰਸਾਦਿ ਲਈਐ। ਬਾਬਾ ਜੀਉ ਉਠਿ
ਖੜਾ ਹੋਇਆ, ਪਰਮੇਸਰ ਦਾ ਨਾਉ ਸੁਣਕੇ, ਜਾਇ ਜੋਦਹੁ ਬੈਠੇ। ਤਾ ਉਨੀ
ਟਉਕੇ ਵਿਚਿ ਕਾਗ ਕਢੀਆ। ਤਾ ਗੁਰੂ ਬਾਬੇ ਆਖਿਆ, ਟਉਕਾ ਤਾ
ਭਿਟਾ, ਤੁਸਾਂ ਕਾਗ ਕਿਉ ਕਢੀਆ। ਤਾ ਉਨੀ ਆਖਿਆ, ਅਸਾਂ ਆਪਣੇ
ਸਰੀਰੋ ਟਉਕਾ ਪਕਾਇਆ, ਲੀਹ ਕਢਾਇਆ, ਟਉਕਾ ਭਿਟਹੁ ਨਾਹੀ
ਦਿਤਾ। ਤਾ ਬਾਬੇ ਆਖਿਆ ਜਿਸਕਾ ਤੁਸੀ ਕਾ ਸੋ ਤਨੇ ਤਿਥਹੁ ਠੀਕੁ ਨਾ

× [illegible] mistake | * This word was [illegible], is written between lines.

He continued

ਸਾ ਭਿਟਾ, ਜਾ ਤੁਸੀ ਰਹੇ ਤਾ ਰਉਕਾ ਭਿਟਾ। ਤਾਂ ਬਾਬੇ ਆਖਿਆ
ਤੁਸਾ ਨਾਲਿ ਜੀਵ ਰਹੇ ਹੈਨਿ। ਉਨਾ ਆਖਿਆ ਜੀ ਅਸਾਨੋ ਇਸ
ਗਤੀ ਆਂਵਦੇ। ਤਾ ਬਾਬੇ ਸਲੋਕ ਆਖਿਆ।

ਕਬੂਪ ਤੂੰਮਣੀ ਕਰਦਿਆ ਕਮਾਇਹੁ, ਪਰਹਿਰਿਆ ਘਟ ਰਾਗਣੀ
ਸੁਣੀ ਕੂੰਪ ਰੰਗਾਸ।
ਕਾਗੀ ਕਢੀ ਕਿਆ ਚੀਥੈ, ਜਾ ਗਾਰੇ ਸੈਣੀਆ ਨਾਲਿ।

ਤਾਂ ਬਾਬੇ ਆਖਿਆ ਇਤਨੀ ਰਹੀ ਰਉਕਾ ਭਿਟਾ। ਤਾ ਉਨੀ ਆਖਿਆ
~~ਅਸਾਨਿ ਕਰਿਉ~~ ਪਵਿਤ੍ਰ ਕਿਉ ਕਰਿ ਹੋਈਐ*। (ਤਾ ਬਾਬੇ ਆਖਿਆ ਇਤ
ਸੰਜਮ ਰਉਕਾ ਪੂਰਾ ਹੋਵਦਾ ਹੈ*।)

ਸਤੁ ਸੰਜਮੁ ਕਰਣੀ ਕਾਰਾ ਨਾਵਣੁ ਨਾਉ ਜਪੇਹੀ।
ਨਾਨਕ ਅਗੈ ਊਤਮ ਸੇਈ ਜਿ ਪਾਪਾ ਪੰਦਿ ਨ ਦੇਹੀ॥

ਤਾ ਉਨੀ ਓਤੈ ਥਾਇ ਗਵਦੁਉ ਜਾਤਿ ਸਟੇ, ਬਾਬੇ ਦੀ ਆਇ ਪੈਰੀ ਪਏ। ਆਖਣੁ
ਲਗੈ ਜੀ ਜਿਉ ਜਾਣਹਿ ਤਿਉ ਅਸਾਡੀ ਗਤਿ ਕਰਿ, ਅਸਾਡਾ ਜੀਉ ਤੇਰੇ
ਹਥ ਦਿਤੋ ਹੈ, ਜਿਉ ਭਾਵੀ ਤਿਉ ਅਸਾਨੋ ਉਧਾਰੋ। ਤਾ ਗੁਰੂ ਕੀ ਪੈਰੀ ਆਇ ਪਏ।
ਉਨਾ ਦੀ ਬਿਆਤ ਸੀ ਸਭ ਜੁਟਾਇ ਦਿਤੀ, ਬਹੁਤ ਬਿਆਤ ਬੀ ਘੋੜੇ

---

* Double vowel signs given here.

* This sentence we have placed before the shlok, in the book itself it follows the shloka as a sentence ought to have been written before it. This Janamsakhi is a copy & not original

ਵਾਹਗੁਰੀਆ ਖਰਚੀਆ ਸਭ ਜੁਟਾਇ ਦੀਆ। ਓਹ ਬੈਰਾਗ ਰੂਪ ਹੋਏ, ਬਾਬੇ ਜੀ ਆਂਖੀ ਪਿਆਰ ਕੀ ਨਦਰਿ ਕੀਨੀ, ਜੋ ਓਹ ਪਰਮੇਸਰ ਦੇ ਨਾਉ ਨਾਲਿ ਅਸਤ ਹੋਇ ਗਏ। ਪਹਿਲੇ ਸਿਖ ਏਤੇ ਕੀਤੇ, ਉਨਾ ਨੇ ਆਣੀ ਬਖਸ ਕਰਿਕੈ ਬਾਬਾ ਆਗੇ ਚਲਿਆ ॥੧॥੮॥

The two stories given here are well told. The second are about the food in uncontaminated ਚੌਕਾ is well placed here instead of elsewhere, as in other Janam Sakhis.

The note that these were the first Sikhs be made at Hardwara — is very important, altho' I hold that the ceremony of ਚਰਨ ਪਾਹੁਲ was not introduced till he returned from these Jatras and settled at Kartarpur.

---

ਸਾਖੀ ਹੋਰ ਚਲੀ। ੧.

Goes further to other Tiraths

ਫੇਰਿ ਗੁਰੂ ਬਾਬਾ ਜੀ ਅਗਾਹਾਂ ਤੀਰਥਾਂ ਨੂੰ ਚਲਿਆ, ਗੰਗਾ ਗੁਦਾਵਰੀ ਗਇਆ, ਪ੍ਰਯਾਗ, ਬਨਾਰਸੀ*, ਗੋਮਤੀ

---

*The original name is ~~ਵਰਨਾ ਅਸੀ~~ ਬਰਨ-ਅਸੀ, so ਬਨਾਰਸੀ is more near the original name

ਅਰੁਧਿਆ, ਦੁਆਰਕਾ, ਜਗੰਨ ਨਾਥ ਉੜੀਸਾ।[x] ਅਠਸਠਿ ਤੀਰਥ ਕੀਏ, ਸਤਨ ਕਾ ਦਰਸਨੁ ਕੀਆ, ਇਸਨਾਨ ਕੀਆ। ਸਭੁ ਧਰਤੀ ਦੇਖੀ॥

In a country on Seacoast, where there were women only, & no men

ਗੁਰੂ ਪੂਰਾ ਬਾਬਾ ਜੀ ਸਮੁੰਦ ਕੇ ਕਿਨਾਰੇ ਉਸ ਧਰਤੀ ਜਾਇ ਨਿਕਲੇ, ਜਿਥਾ ਪੁਰਖ ਨਾਹੀ ਪਾਈਤਾ; ਤ੍ਰੀਆ ਰਾਜੁ ਹੈ, ਸਭੁ ਦੇਸ ਗਿਰਸਤੁ ਤ੍ਰੀਅਤੀਆ ਕਮਾਵਤੀ ਆਹੈ, ਪੁਰਖ ਨਾਹੀ। ਤਾ ਮਰਦਾਨਾ ਬੋਲਿਆ, ਬਾਬਾ ਜੀ ਏਸ ਦੇਸ ਤਾਈ ਦੇਖੀਐ। ਬਾਬੇ ਆਖਿਆ, ਮਰਦਾਨਿਆ ਇਹ ਦੇਸੁ ਰਹਨਾ ਕਾ ਨਾਹੀ। ਇਸ ਦੇਸ ਜਾਣਾ ਭਲਾ ਨਾਹੀ। ਤਾ ਮਰਦਾਨੇ ਆਖਿਆ, ਜੀ ਆਖੇਂ ਤਾ ਦੇਖ ਆਵਾ, ਫੇਰਿ ਕਉਣ ਆਵਣਾ ਹੈ ਇਤਨੀ ਦੂਰਿ। ਤਾਂ ਗੁਰੂ ਬਾਬੇ ਆਖਿਆ ਜਾਹਿ ਜੇ ਤੇਰਾ ਜੀਉ ਹੈ, ਤਾ ਦੇਖਿ ਆਉ। ਮਰਦਾਨਾ ਰਬਾਬ ਛੋਡਿ ਸੰਗਹੁ ਦੇ ਬਾਹਰਿ ਗਇਆ। ਨਗਰੀ ਜਾਇ ਵੇੜਿਆ। ਤਾਂ ਮਰਦਾਨਾ ਉਨਾਂ ਰੰਨਾ ਨੇ ਵਸਿ ਆਣਿਆ, ਜਿਤਨੀਆ ਤੀਵੀਆ ਸੀਆ ਸਭੁ ਘਤਿ ਕੋਲਿ ਕਾਮੇ ਸੂ ਦੂਰ[*] ਪਈਆਂ। ਪੁਰਖ ਓਥੇ ਆਣਕੁ ਸੀ, ਉਨਾ ਆਖਿਆ ਕੇ ਤੂੰ ਅੰਦਰਿ ਆਉ। ਤਾ ਮਰਦਾਨੇ

---

* a new word - we should say ਛੂਹ ਪਈਆਂ

x These names are given, as the writer could think of them & not in order of Guru Nanak's visit to them in fact or not at all. Cf. ਪਾਠ 'ਗੰਗਾ ਗਯਾ ਗੋਦਾਵਰੀ' ਸੰਸਾਰ ਕੇ ਰਾਹਾ॥

ਆਖਿਆ, ਮਾਰੀ ਮੈਂ ਅੰਦਰਿ ਨਾਹੀ ਆਂਵਦਾ। ਤਾ ਉਨੀ ਡਿਠਾ ਜੋ ਅੰਦਰਿ
ਨਾਹੀਂ ਆਵਦਾ, ਤਾ ਪਕੜਿ ਅੰਦਰਿ ਵਾੜਿਆ, ਉਨ ਸਭ ਧਾਗਾ ਬੰਨਿ
ਗਈਆ। ਧਾਗਾ ਉਨਾਂ ਦਾ ਕਚੇ ਸੂਤ ਦਾ ਸੀ, ਜੋ ਕੀਤਾ ਲੋੜਨਿ ਸੋ
ਕਰਨਿ। (ਜੇਹੜਾ ਤਾਂ ਇਕੋ ਹੀ ਸਾਹੇ) G.B.S. ਧਾਗੇ ਦੇ ਬਲਿ। ਜਾ ਮਰਦਾਨੇ ਦੇ ਗਲਿ
ਧਾਗਾ ਬਧੇ ਨੇ, ਤਾ ਛੇਲਾ ਹੋਇਗਇਆ। ਰਬਾਬ ਅੰਦਰਿ ਸਟਿ ਪਾਇਓ
ਨੇ, ਮਰਦਾਨਾ ਛੇਲਾ ਕਰਕੇ ਬਧੇ ਨੇ। ਬਾਬਾ ਜੀਉ ਵਾਟ ਦੇਖਿ ਰਹਿਆ।
ਮਰਦਾਨਾ ਆਇਓ ਨਾਹੀ। ਤਾ ਗੁਰੂ ਬਾਬੇ ਆਖਿਆ ਆਪਣੁ,
ਮਿਹਰਵਾਨ ਰੰਗ ਪ੍ਰਹੁਣਿਆ ਦਾ ਸੀ, ਪਰਮੇਸਰ ਦਾ ਨਾਉ ਲੈਂਦਾ ਸੀ,
ਸੋ ਭੀ ਕਿਤੈ ਖਾਇ ਗਇਆ। ਭੀ ਦੂਜਾ ਆਦਮੀ ਸੀ ਓ ਭੀ
ਨ ਆਇਓ। ਗੁਰੂ ਬਾਬਾ ਉਠਿ ਕਰਿ ਨਗਰੀ ਆਇਆ। ਆਵਦਾ
ਆਵਦਾ ਜਿਥੈ ਮਰਦਾਨਾ ਸੀ ਤਿਥੈ ਜਾਗਾ ਆਇਆ। ਉਨਾ
surrounded
ਜੋਰਾ ਡਿਠਾ, ਬਾਬੇ ਨੋ ਸਭ ਆਇ ਢੂਕੀਆ। ਬਾਬੇ ਆਖਿਆ
ਅਸਾਡਾ ਆਦਮੀ ਤੁਸਾਡੇ ਪਾਸਿ ਹੈ ਤੁਸੀ ਦੇਹੁ। ਉਨਾ ਆਖਿਆ
ਦੇਖੈ ਕੋਈ ਨਾਹੀ। ਮਰਦਾਨਾ ਜੋ ਛੇਲਾ ਹੋਇਆ ਬਧਾ ਸੀ, ਬਾਬੇ ਨੋ ਨਦਰੀ
Coughed
ਆਇਓਸੁ। ਪਇਆ ਘੜਕੇ ਘੜਕੇ ਕਰੈ, ਬੋਲਿ ਨ ਸਕੈ, ਛੇਲੇ ਦੀ
ਬੋਲੀ ਬੋਲਿਆ ਭਿੜਾਂਦਾ। ਬਾਬੇ ਡਿਠਾ ਇਹੁ ਮਰਦਾਨਾ ਹੈ, ਤਾ ਬਾਬੇ ਆਖੇ

---

* ... copyist ਦੀ ਗਲਤੀ ਹੈ। *new words ... is very commonly used.

be patient

67

ਰਖੁ ਕੀਆ ਜੋ ਚੀਜ ਹੈ। ਤਾ ਬਾਬੇ ਉਨਾਂ ਰੰਨਾ ਨੋ ਆਖਿਆ, ਜੇ
ਭੁਖ ਹੋਵੈ ਤਾ ਅਸਾਡਾ ਆਦਮੀ ਦੇਹੁ। ਉਨਾਂ ਆਖਿਆ, ਜੀਉ
ਆਦਮੀ ਕਿਆ, ਤੂੰ ਅੰਦਰਿ ਆਉ ਖਾਹਿ ਪੀਉ ਤੂ ਰਹਿ ਕਿਥੈ
ਜਾਇਗਾ। ਇਤਨਾ ਆਖਿਕੈ ਤ੍ਰਿ ਧਾਗਾ ਬਾਬੇ ਦੇ ਗਲਿ ਬੰਨ
ਗਈਆ। ਬਾਬਾ ਜੀਉ ਪੂਰਨ ਪੁਰਖ ਉਸਦੇ ਨੇੜੇ ਹੀ ਆਂਦੈ।
ਜਾ ਉਨਾਂ ਧਾਗਾ ਬੰਨਾ ਤਾ ਕਿਛੁ ਨ ਹੋਵੈ। ਤਾ ਓਨਾ ਹੋਰ ਸਿਆਣੀ
-ਆ ਸਦਿ ਆਂਦੀਆ। ਓਨੁ ਭੀ ਆਂਦੀਆ ਸੋ ਸਿਰਿ ਮਾਰਿ ਰਹੀਆ।
ਤਾ ਬਾਬੇ ਆਖਿਆ, ਅਸਾਡਾ ਆਦਮੀ ਦੇਹੁ। ਤਾ ਉਨੀ ਆਖਿਆ ਦੇਹੁ
ਜੋ ਕੋਈ ਤੂ ਸੋ ਅਗਾਪੁਰਖ ਹੂੰ, ਜਿਸਨੋ ਅਸਾਡਾ ਮੰਤ੍ਰੁ ਨਾਹੀ ਚਲਦਾ।
ਤਾਂ ਬਾਬੇ ਜੀ ਕਹਿਆ, ਜੇ ਭਲਾ ਕਰਹੁ ਤਾ ਅਸਾਡਾ ਆਦਮੀ ਦੇਹੁ।
ਤਾ ਉਨਾ ਆਖਿਆ ਜਿਥੈ ਤੇਰਾ ਆਦਮੀ ਹੋਵੈ, ਤਿਥੇ ਜਾਇ ਲੈ। ਤਾ
ਬਾਬੇ ਜੀ ਕਹਿਆ ਤੁਸੀ ਨਾਹੀ ਦੇਦੀਆ। ਤਾ ਬਾਬੇ ਜੀ ਉਠਕਰਿ
ਮਰਦਾਨੇ ਦੇ ਗਲੇ ਧਾਗਾ ਖੋਲ ਸਟਾ, ਮਰਦਾਨਾ ਫੇਰਿ ਆਦਮੀ
ਹੋਇਆ। ਤਾ ਉਨੀ ਆਖਿਆ ਇਹ ਮਾਣੂ ਨਾਹੀ,
ਇਹੁ ਤੂ ਕੋਈ ਪੁਰਖ ਹੂੰ ਜੋ ਪਰਮੇਸਰੁ ਹੈ, ਜਿਸਨੋ ਅਸਾਡਾ ਮੰਤ੍ਰੁ
ਨਾਹੀ ਚਲਦਾ। ਇਹ ਅੰਨ ਖੁਦਾਇ ਹੈ। ਓਇ ਤੀਅਤੀ ਸਭ ਆਇ
ਪੈਰੀ ਪਈਆਂ, ਪੈਰਾ ਉਪਰ ਢਹਿ ਪਈਆ। ਫਿਰਿ ਵਿਚਿ ਉਨਾ
ਅਰਦਾਸਿ ਕੀਤੀ, ਜੀਉ ਅਸੀ ਪੁਰਖ ਦੇ ਜਾਏ ਬਹੁਤੁ ਦੁਖ ਪਾਏਦੇ

ਜਾਂ, ਅਸਾਡੇ ਵਿਚ ਦੁਖ ਨਿਵਰਤਿ ਕੀਚੈ। ਤਬ ਬਾਬਾ ਜੀ ਅੰਤਰਜਾਮੀ ਵਿਚ ਅਰਦਾਸਿ ਸੁਣੀ। ਬਾਬੇ ਜੀ ਉਨਾਨੋ ਅਸੀਸ ਬਾਰ ਦਿਤਾ ਉਨਾ ਨੇ ਸਾਂਤਿ ਆਈ ॥੧॥ ੬॥

It will be seen that no names appear, ਕੌੜੇ ਰੇਧ or ਨਰਧਾਰ & no shabds are given as having been composed on this occasion. Clearly the superstition was there & it has been brought in simply to have something to say, as there is so little to be said or written about his Tirtha Jatra.

---

## ਸਾਖੀ ਨੌਰੁ ਕਸੀ। 10

ਬਾਬਾ ਜੀ ਓਥੋਂ ਰਹਿਆ। ਅਗੋਂ ਜਾਦੇ ਜਾਦੇ ਰਾਖਸਾ ਕੀ ਧਰਤੀ ਜਾਇ ਨਿਕਲੇ। ਮਰਦਾਨੇ ਨੂੰ ਧਰੇ ਬਾਬੇ ਨੇ ਗਾਂ ਨੂੰ ਧੜੈ ਨੇ ਗਏ। ਅਗੈ ਕੜਾਹਾ ਕੜ੍ਹਿਆ ਆਹਾ, ਬਾਬੇ ਨੇ ਕੜਾਹੇ ਵਿਚਿ ਸਟਿਓ ਨੇ। ਅਗੋਂ ਤੇ ਕੜਾਹਾ ਠੰਢਾ ਹੋਇ ਗਇਆ। ਓਹ ਜਾਗੇ ਅਰ ਜਮਾਦਾਰ ਕੜਾਹੇ ਨੇਹਿ,

---

I have [illegible] in this book [illegible] spelled ਤੀਰ[illegible] as [illegible] other books.

ਅਗੇ ਚਲਣ ਪਏ, ਅਗੇ ਜਾਇ ਨਗਰੀ ਸਿਰਿ ਆਇ ਗਏ। ਤਾ ਉਨਾ ਵਿਚਿ
ਇਕ ਆਦਮੀ ਨਾਹੀ। ਤਾ ਸਭੇ ਆਇ ਪੈਰੀ ਪਏ। ਬਾਬੇ ਜੀਉ
ਉਨਾ ਨੋ ਪਰਮੇਸਰ ਦਾ ਨਾਉ ਉਪਦੇਸਿਆ। ਓਇ ਭੀ ਸਿਖ ਹੋਏ॥ 4/10

Here again there is no name of Kauda, and Kauda is not alone, but there are several Rakshas there. Again there are no shabads quoted

---

ਸਾਖੀ ਹੋਰ ਚਲੀ। 11.

Nanak's trial by Kalijug

ਸੇਤਬੰਧ ਰਾਮੇਸਰ ਕੀ ਧਰਤੀ ਆਇ ਉਸ ਸਿੰਗਲਾਦੀਪ
ਕੀ ਧਰਤੀ ਗਏ। ਬਾਬਾ ਜੀ ਉਥਹੁ ਭੀ ਚਲਿਆ।

This is all that is said about Nanak's visit to Rameshwar, there is no mention of meeting Raja Shivanabh + giving ਆਦਿ ਸੰਗਤ here

---

ਆਵਦੇ ਆਵਦੇ ਸਮੁੰਦ੍ਰ ਦੀ ਛਾਂਗ* ਜਾਇ ਪਏ। ਜਾਦੇ ਜਾਦੇ ਵਿਚੈ
ਰੌੜ× ਜਾਇ ਨਿਕਲੇ। ਅਗਹੁ ਦੇਖਹਿ ਤਾ ਕਿਆ ਦੇਖਹਿ, ਜੋ ਇਕ

* Beach. × Lagoon.

ਏਤਾ ਪਾਣੀ ਅਗਨੀ ਆਵਦਾ ਹੈ, ਅਜਿਹਾ ਭਿਆਨਕ ਵਗਿਆ
ਆਵਦਾ ਹੈ। ਤਾ ਮਰਦਾਨੇ ਆਖਿਆ ਜੀ ਇਤਨੀਆਂ ਬਲਾਂ ਤੇ
ਉਬਰੇ ਹੋ, ਪਰ ਇਹ ਜਿ ਕਾਈ ਬਲਾਇ ਆਵਦੀ ਹੈ, ਸੁ ਇਸ
ਬਾਬੂ ਨਾਹੀ ਉਬਰਦੇ। ਗੁਰੂ ਆਖਿਆ ਮਰਦਾਨਿਆ ਇਹੁ ਕਿਹੁ
ਨਾਹੀ ਤੂੰ ਡਰੁ ਨਾਹੀ, ਵਾਹਿਗੁਰੂ ਵਾਹਿਗੁਰੂ ਆਖ. ਡਰ ਨਾਹੀ।
ਜਾ ਦੇਖੈ ਤਾ ਕਿਆ ਦੇਖੈ ਪਾਣੀ ਆਵਦਾ ਸੀ ਸੋ ਨਿਵਰਤਦਾ (getting reduced)
ਗਇਆ। ਜਾ ਨੇੜੈ ਆਇਆ ਤਾਂ ਨਿਵਰਤ ਕਰਿ ਮਨੁਖ ਰੂਪਿ ਹੋਇ
ਗਇਆ। ਬਾਬੇ ਜੀ ਨੋ ਆਇ ਮਿਲਿਆ। ਹਥ ਅਗਨਿ, ਮੁਖ ਮਾਸ,
ਸਾਰੀ ਦੇਹੀ ਕਰੜੀ। ਬਾਬਾ ਦੇਖਿ ਕੈ ਹੈਰਾਨੁ ਹੋਇ ਗਇਆ, ਹੇ ਪਾਰਬ੍ਰਹਮ!
ਇਹੁ ਰੂਪ ਆਦਮੀ ਦਾ, ਅਤੇ ਦੇਹੀ ਕਰੜੀ, ਮੁਖ ਮਾਸ ਕਾ, ਅਰੁ ਹਥ
ਬੈਸੰਤਰੁ, ਇਹੁ ਰੂਪ ਕਿਹੈ। ਹੇ ਪਾਰਬ੍ਰਹਮ ਪਰਮੇਸਰ! ਇਹੁ ਜੋ ਹੈ
ਸੁ ਕਿਆ ਹੈ? ਤਬ ਬਾਬਾ ਨਾਨਕ ਬੋਲਿਆ, ਜੋ. ਹੇ ਪਰਮੇਸਰ ਦੇ
ਪਿਆਰੇ ਤੂੰ ਕਉਣੁ ਹੈ। ਤਬ ਕਲਿਜੁਗ ਕਹਿਆ, ਜਿ ਨਾਨਕ ਤੂੰ ਮੈਨੂੰ
ਨਾਹੀ ਜਾਣਤਾ। ਕਹੈ ਜੀ ਨਾਹੀ ਜਾਣਦਾ। ਤਬ ਕਲਿਜੁਗ ਕਹਿਆ,
ਹੇ ਨਾਨਕ! ਹਉ ਕਲਿਜੁਗ ਹਾਂ। ਤਬ ਬਾਬੇ ਨਮਸਕਾਰ ਕੀਆ, ਅਤੇ
ਤੇ ਕਲਿਜੁਗ ਨਮਸਕਾਰ ਕੀਆ। ਤਬ ਕਲਜੁਗ ਬੋਲਿਆ, ਹੇ ਨਾਨਕ
ਤੂੰ ਬਡਾ ਭਗਤੁ ਹੈਂ, ਹਉ ਤੁਧ ਨੋ ਮਿਲਣਿ ਆਇਆ ਹਾਂ। ਤਬ ਬਾਬੇ
ਨਾਨਕ ਜੀ ਕਹਿਆ, ਜਿ ਹਉ ਤੇਰੀ ਵਾਤੜੀ ਵਿਚਿ ਔਖੁਰੀ ਹਾਂ, ਤੂੰ

ਮਾਰ ਕਰੇ ਨਾਹੀ ਤਾ ਕਉਹ ਕਰੇ। ਤਬ ਕਲਜੁਗ ਕਹਿਆ, ਹੇ ਨਾਨਕ
ਤੂੰ ਜਿ ਅਗੈ ਹੀ ਅਗੈ ਕਹਿਆ ਜਾਂਦਾ ਹੈਂ, ਦਿਖਾਂ, ਤੂੰ ਆਖ ਆਗਮ
ਕਿਆ ਬੂਝਤਾ ਹੈਂ। ਤਬ ਨਾਨਕ ਜੀ ਕਹਿਆ, ਜਿ ਮੈਂ ਪਰਮੇਸੁਰ ਬੂਝਦਾ
ਜਾਂਦਾ ਹਾ। ਤਾ ਬਾਬੇ ਕਹਿਆ, ਤੇਰੀ ਕਉਹ ਪਕਿਰਤ ਹੈ, ਅਤੈ ਤੇਰਾ
He also said
ਕਉਹ ਆਹਰ ਹੈ। ਤਾ ਆਗਹੁ ਕਲਜੁਗ ਬੋਲਿਆ, ਸਲੋਕ:—

"ਸਤੀਆ ਸਤੁ ਕਰੈ ਸੋ ਛੀਜੈ, ਤਪੁ ਘਰ ਤਪੁ ਨ ਹੋਈ।
ਜੇ ਕੋ ਨਾਉ ਲਏ ਬਦਨਾਵੀ, ਕਲ ਕੇ ਲਖਣ ਏਈ॥੧॥"

ਕਲਜੁਗ ਆਖਿਆ, ਇਹ ਮੇਰੀ ਸਿਕਦਾਰੀ ਹੈ ਸੰਸਾਰ ਊਤੇ। ਤਾ ਫੇਰ ਬਾਬਾ
ਬੋਲਿਆ, "ਜਿਸੁ ਸਿਕਦਾਰੀ ਤਿਸਹਿ ਖੁਆਰੀ, ਚਾਕਰ ਕਿਆ ਡਰਾਹੁ।
ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਾਹੁ॥੧॥"

ਬਾਬੇ ਕਹਿਆ ਤੂ ਸਿਕਦਾਰ* ਹੈਂ, ਅਸੀ ਚਾਕਰ ਹਾਂ। ਤੁਧ ਸਿਕਦਾਰੀ ਕਮਾਈ
ਦਾ ਲੇਖਾ ਦੇਣਾ ਹੈ। ਜਾ ਤੂ ਲੇਖੇ ਨੋ ਫੜੀਅਹਿਗਾ ਤਾ ਹਥਹੁ ਚਾਕਰਾ
ਦੇ ਮਰਿਗਾ। ਤੁਧ ਥਾਣਹੁ ਜਿਸਾਬ ਅਸਾਡਾ ਲੈਣਾ ਹੈ। ਤਾ ਕਲਜੁਗ
ਆਇ ਪੈਰੀ ਪਇਆ, ਹਥ ਜੋੜਿ ਖੜਾ ਹੋਇਆ। ਤਾ ਬੋਲਿਆ, ਜੀ
ਮੇਰੀ ਅਰਦਾਸਿ ਹੈ। ਬਾਬੇ ਜੀ ਆਖਿਆ, ਆਖ ਜਿ ਤੇਰੇ ਜੀ ਹੈ।
ਤਾ ਕਲਜੁਗ ਆਖਿਆ, ਜੀ ਜਉ ਜਿ ਤੇਰੇ ਪਾਸਿ ਆਇਆ ਹਾ ਸੁ

---

So this Shloka in Granth Sahib ? was said by Kaljug.
* Police Superintendent under the Moghals. شقدار

ਕਿਤੇ ਵਾਸਤੇ ਆਇਆ ਹਾ। ਤੂ ਕਰਤੇ ਪੁਰਖ ਕਾ ਫਕੀਰੁ ਹੈਂ, ਮੈ
ਤੇਰੇ ਦਰਸਿ ਪਉਣਾ ਹਾਂ, ਤੂੰ ਉਤ ਦੇਸੇ ਮੇਰਾ ਖਸਮਾਨਾ ਕਰੇ। ਗੁਰੂ
ਬਾਬੇ ਆਖਿਆ ਤੂੰ ਪਾਤਸਾਹੀਆ ਕਰਿ, ਤੇਰਾ ਖਸਮਾਨਾ ਕਰਾਗਾ।
ਤਾ ਕਾਰੂੰਨਿ ਆਖਿਆ ਮੇਰੇ ਮਨ ਕਿਉ ਕਰਿ ਪਰਤੀਤਿ ਆਵੈ। ਜੇ
ਕਿਛੁ ਮੇਰੀ ਭੇਟ ਲਈਆਂ, ਤਾ ਹਉ ਜਾਣਾ, ਜੋ ਮੇਰਾ ਖਸਮਾਨਾ ਹੋਗੁ।
ਤਾ ਗੁਰੂ ਬਾਬੇ ਆਖਿਆ, ਜਿਨਾ ਸੁਖ ਛਡਿ ਦੁਖ ਤਕਣੇ ਕੀਤੇ
ਆਸਹਿ; ਸੋ ਆਸੀ ਪੈਗੰਬਰੀ ਸੁਰਗ ਨੂੰ ਨਾਹੀ ਕੀਤੇ, ਜਿਨਾ
ਭੇਟ ਕਿ ਕਰਣੀ ਹੈਂ। ਤਾ ਕਾਰੂੰਨਿ ਆਖਿਆ, ਜੀਉ ਸਾਹਿਬ ਮੋਤੀ
ਸੁਇਨਾ ਰੁਪਾ ਹੀਰੇ ਲਾਲਿ ਬਹੁਤੇ ਅਪਾਰ, ਉਰ ਵਡ ਆਖਦੇ ਹੈ
ਕੀ ਪਾਤਿਸਾਹੀ, ਭਰੀਆ ਭਰੀਆ ਇਮਾਰਤੀਆ, ਅਸਟ ਸਿਧੀ,
ਨਵ ਨਿਧੀ ਮੇਰੇ ਦਰਿ ਹੈਨਿ, ਓਹ ਆਹ ਪੇਸ਼ ਕਰੀ, ਇਤਨੀਆ
ਵਸਤੂ ਵਿਚੂ ਕਿਛੁ ਲਈਐਂ, ਜੋ ਮੇਰੇ ਆਤਮਾ ਸੰਤੋਖ ਆਵੈ।
ਗੁਰੂ ਬਾਬੇ ਆਖਿਆ ਹਉ ਕਿਛੁ ਨਾਹੀ ਲੈਂਦਾ। ਤਾ ਗੁਰੂ ਬਾਬੇ
ਸਬਦੁ ਕੀਤਾ ਸਿਰੀ ਰਾਗ ਵਿਚਿ।

"ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ।
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥"

---

x = ਹੋਹਿ, ਏਸੇ ਵਿਚੋਂ ਮਿਲਦਾ ਹੈ।

ਜਾਂ ਬਾਬੇ ਜੀ ਇਹੁ ਸਬਦੁ ਆਖਿਆ, ਤਾ ਕਲਜੁਗ ਬਾਬੇ ਦੇ ਪੈਰਾ ਉਤੇ
ਢਹਿ ਪਇਆ। ਤਾ ਕਲਜੁਗ ਬੋਲਿਆ, ਜੀਉ ਮੇਰੇ ਉਸਾਹੇ ਦਾ ਅਤੇ
ਤੇਰਾ ਕਲਿਜੁਗ* ਵਿਚਿ ਆਵਣ ਦਾ ਕੰਮੁ ਕਿਆ ਜਿ ਤੁਧ ਕਿਛੁ ਅੰਗੀ
ਕਾਰ ਨਹੀ ਕੀਤਾ। ਤਾ ਮੇਰੇ ਉਪਰਿ ਤੂ ਗਜਬੁ ਕੋਇ ਜਾਂਦਾ ਹੈ। ਜੀਉ ਅਗੈ
ਹੀ ਹਉ ਪਾਪੀ ਸਦੀਦਾ ਹਾਂ। ਜੇ ਤੂੰ ਕਿਛੁ ਨ ਲਏਂਗਾ ਤਾ ਮੇਰਾ
ਬਾਹੁ ਕੋਈ ਨਾਹੀ। ਤਬ ਫੇਰਿ ਕਲਿਜੁਗ ਬੋਲਿਆ, ਜੀਉ ਜਿ ਮੇਰੀ
ਭੇਟ ਕਿਛੁ ਨਾਹੀ ਲੈਂਦੀ ਤਾ ਮੈਨੂੰ ਕਿਛੁ ਆਗਿਆ ਫੁਰਮਾਈਆਂ,
ਮੇਰੇ ਆਤਮੇ ਸੰਤੋਖ ਆਵੈ। ਤਾ ਗੁਰੂ ਬਾਬੇ ਇਹ ਆਗਿਆ ਕੀਤੀ, ਜੋ
ਕੋਈ ਤੁਧੁ* ਵਿਚਿ ਆਪਣਾ ਨਾਉ ਜਪੇ ਤਿਸਦਾ ਤੂੰ ਬੁਰਾ ਨਾਹੀ ਮੰਗਣਾ।
ਤਾ ਕਲਜੁਗ ਆਖਿਆ, ਬਾਬਾ ਜੀ ਤੁਧ ਨੇ ਕਿਛੁ ਮਨੁਖ ਹੈ, ਜੋ ਪਰਮੇਸਰ
ਕੀ ਆਗਿਆ ਕਿਉਕਰਿ ਹੈ। ਗੁਰੂ ਬਾਬੇ ਆਖਿਆ, ਹਉ ਜਾਣਦਾ ਹਾਂ;
ਇਹ ਮਹਿਮਾ ਦੇਵੈ ਹੈ, ਪਰ ਹਉ ਤੇਰਾ ਮਿਨਤਦਾਰ ਹਾਂ। ਅਗਾਹੁ
ਕਲਿਜੁਗ ਆਖਿਆ, ਜੀਉ ਮੇਰੇ ਸਾਹਿਬ ਤੇ [illegible], ਜੋ ਤੁਧੁ ਆਗਿਆ
ਕੀਤੀ ਸੋ ਮੈਂ ਸਿਰਿ ਤੇ ਧਰਿ ਮੰਨੀ। ਜੋ ਕੋਈ ਤੇਰਾ ਨਾਉ ਜਪੇਗਾ,

---

* ਕਲਿਜੁਗ means the Iron Age & ਕਲਜੁਗ, the age personified as an evil god, the Satan.

ਤਿਸਦਾ ਨਉ ਸੁਣਿ ਕੈ ਅਜੋਧਿਆ ਪਰ ਤੁਧ ਐਸਾ ਖਸਮਾਣਾ ਕਰਣਾ,
ਨਗਾਰ ਦਿਤਿ। ਬਾਬੇ ਜੀ ਕਹਿਆ, ਭਲਾ ਹੋਇ। ਤਾ ਫਿਰਿ ਕਲਜੁਗ
ਆਖਿਆ ਜੀ ਤੂ ਕਿਥੈ ਰਹਿਆ ਜਾਦਾ ਹੈ ਅੰਦਰੇ ਅਜੈ ਹੋਰੁ
ਪਰਮੇਸਰ ਕੋਈ ਨਾਹੀ, ਜਿਥੈ ਤੂ ਰਹਿਆ ਹੈ। ਤਾ ਬਾਬੇ ਆਖਿਆ
ਨਉ ਗੁਰੂ ਨਾਨਕ ਫਿਰਦਾ ਹਾਂ। ਤਾ ਕਲਜੁਗ ਬੋਲਿਆ, ਜੀਉ ਤੇਰਾ
ਗੁਰੂ ਕਉਣੁ ਹੈ, ਮੈ ਕਿਸੈ ਦੀ ਕੁਰਤ ਰਹਣ ਦੇਦਾ ਨਾਹੀ। ਜਿ
ਕੋਈ ਤੇਰਾ* ਹੀਤਾ ਹੋਗੁ ਸੋਈ ਤੇਰਾ ਗੁਰੂ, ਹੋਰ ਤੇਰਾ ਗੁਰੂ ਕਉਣੁ
ਹੋਇ ਸਕੈ। ਜਾ ਕਲਜੁਗ ਇਤ ਬੇਅਦਬੀ ਕੀਤੀ, ਤਾ ਬਾਬਾ ਚੁਪਰੁ
ਰਹਿਆ॥੧॥੧੧॥

In its original form, as given here, the story is much better told than in later books, which have modified it and enlarged upon it.

---

* ਜਾਂਤੇ ਇਹ ਸਾਖੀ ਗੁਰੂ ਅੰਗਦਦੇਵ ਦੇ ਵੇਲੇ, ਜਾਂ ਉਸਤੋਂ ਪਿਛੋ ਲਿਖੀ ਗਈ, ਜਿਸਵੇਲੇ ਇਹ ਪ੍ਰਸਾਨ ਗੁਰੂ ਦਾ ਉਠਿਆ।

Sajjan Thag ਸਾਖੀ ਠੱਗ ਕੀ। 12.

ਬਾਬਾ ਜੀ ਆਵਦਾ ਆਵਦਾ ਜਾ ਦੇਖੈ ਤਾ ਇਕ ਸਿਖ* ਬੈਠਾ ਹੈ,
ਘਰ ਧਰਮਸਾਲ ਬਣਾਂਇਆ ਹੈ। ਪਾਣੀ ਦੇ ਘੜੇ ਭਰੇ ਧਰੇ ਹੈਨਿ,
ਜਿ ਕੋਈ ਆਵਦਾ ਹੈ ਸੋ ਪਾਣੀ ਪੀਂਵਦਾ ਹੈ। ਮੁਸਾਫਰ ਰਖਣੇ ਗਲ,
ਹਰ ਆਗਾ, ਸਭੇ ਦਿਨਾ। ਰਾਮ ਰਾਮ ਬੈਠਾ ਕਰਦਾ ਹੈ। ਬਾਬਾ
ਉਥਾਊਂ ਆ ਨਿਕਲਿਆ, ਤਾ ਉਨ ਆਖਿਆ ਆਈਐ ਜੀਉ ਬਹੀਐ
ਜੀਉ। ਬਾਬਾ ਜੀਉ ਬੈਠਾ। ਬਾਬੇ ਪੁਛਿਆ ਤੇਰਾ ਨਾਉ ਕਿਆ ਹੈ।
ਉਨ ਆਖਿਆ ਜੀਉ ਮੇਰਾ ਨਾਉ ਸਜਣੁ ਹੈ। ਉਸਦੇ ਕਰਮ ਬਾਬੇ
ਨੇ ਦਿਸ ਆਏ। ਗੁਰੂ ਆਖਿਆ ਤੇਰਾ ਨਾਉ ਸਜਣੁ ਹੈ। ਆਖੈ
ਜੀਉ ਸਜਣੁ ਹੈ। ਤਿਥੈ ਸ਼ਬਦ ਹੋਆ ਰਾਗ ਸੂਹੀ

ਸਜਣੁ ਸੇਈ ਨਾਲਿ ਮੈ, ਚਲਦਿਆਂ ਨਾਲ ਚਲੰਨਿ।

- - - - - - - - - - - - - - - - - - - -

ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥੧॥

ਜਾ ਬਾਬੇ ਇਹ ਸਬਦੁ ਆਖਿਆ ਤਾ ਓਹ ਉਠਿ ਪੈਰੀ ਲਗਾ। ਤਾ
ਬੋਲਿਆ, ਜੀ ਜੋ ਤੂੰ ਆਖਦਾ ਹੈਂ ਸੋ ਮੈਂ ਵਿਚਿ ਏਤੇ ਕਰਮ ਹੈਨਿ। ਮੇਰੇ
ਕਿਵੈਂ ਪਾਪ ਕਟੀਅਹਿ ਤਾ ਭਲਾ ਹੋਵੈ। ਗੁਰੂ ਬਾਬੇ ਆਖਿਆ
ਹਉ ਤਾ ਆਇਆ ਹਾਂ ਸੋ ਤੇਰੇ ਪਾਪ ਕਟਣ ਆਇਆ ਹਾਂ। ਇਹ
ਜੋ ਤੂ ਕਰਮ ਕਮਾਂਵਦਾ ਹੈਂ, ਸੋ ਛਡਿ। ਤਾ ਉਨਿ ਆਖਿਆ, ਜੀ

---

* 'ਸਿਖ' ਤੋਂ ਮਤਲਬ ਭਗਤ ਦਿਸਨ ਵਿਚ ਦਾ ਮਨੁਖ ਦੇਂਦਾ ਹੈ।

ਇਹਾ omitted evidently

ਜਉ ਦੇਖੋ ਪਾਪ ਕਮਾਵਦਾ × ਹਾਂ, ਅਤੇ ਹੋਰ ਭੀ ਕਰਦਾ
ਜਾਂਦਾ ਹਾਂ, ਅਤੇ ਤੇਰੇ ਦਰਸਨ ਤੇ ਮੇਰਾ ਆਤਮਾ ਟਿਕਦਾ ਹੈ।
ਹੁਣੀ ਤਾਂ ਮੈਂ ਢਾਹੀ ਜਾਦੀ ਬੈਠਾ ਹਾਂ। ਤੂੰ ਮੇਰੇ ਕਰਮ ਦੇਖਿ
ਕਿ ਜਾਣੂ ਹੈਂ। ਬਾਬੇ ਦੀ ਬਾਹ ਪਕੜਿ ਕਰਿ ਲੈ ਗਇਆ।
ਅਗੇ ਪਕਾ ਦੇਹੁਰਾ ਹੈ, ਮੂਰਤੀਆ ਧਰੀ ਹੈਨਿ ਤਿਸ ਵਿਚਿ।
ਅਤੇ ਭਲੀਆਂ ਮੂਰਤੀਆ ਵਿਛਾਈਆ ਹੈਨਿ। ਬਸਤੀ ਦੇਖਿ ਕਰਿ
ਲੋਕ ਆਇ ਉਤਰਦਾ ਹੈ, ਜੋ ਆਇ ਉਤਰੈ, ਸੋ ਅੰਦਰਿ ਹੀ
ਮਾਰੀਐ। ਮਾਰਿ ਕਰਿ ਭੋਰਾ ਵਿਚਿ ਧਰਿ ਪਾਈਐ, ਭੋਰੇ
ਮਨੁਖਾ ਨਾਲਿ ਭਰੀ ਦੇ ਜਾਹਿ। ਬਾਬੇ ਨੇ ਏਹੋ ਕਰਮ ਡਿਠਾ ਤਿਸਨੂ।
ਆਖਣ ਲਗਾ, ਜੀ ਜਉ ਇਹ ਕਰਮ ਕਰਦਾ ਹਾਂ, ਪਰ ਜੀ ਤੇਰੇ
ਦਰਸਨ ਪਾਇ ਮੇਰਾ ਆਤਮਾ ਤੇਰੇ ਤੇਇ ਰਹਿਆ ਹੈ। ਬਾਬੇ
ਆਖਿਆ ਕੁਹਿ ਤੇਰਾ ਜੀਉ ਕਿ ਆਖਦਾ ਹੈ, ਤਾ ਉਨ ਆਖਿਆ
ਮੇਰਾ ਜੀਉ ਤੇਰੇ ਦਰਸਨ ਆਖੇਦਾ ਹੈ ਜੋ ਘਰੁ ਬਾਰੁ ਪੁਤ ਧੀਆ
ਧਨ ਕਿਛੁ ਜਗਰ ਜਾਗਰੇ ਹੈਨਿ। ਗੁਰੂ ਬਾਬੇ ਆਖਿਆ, ਜਿ
ਤੇਰਾ ਜੀਉ ਇਉ ਹੈ, ਤਾ ਇਹੁ ਘਰੁ ਢਾਹਿ, ਹੋਰੁ ਘਰ ਉਸਾਰਿ।
ਜਿਥੈ ਖੂਨ ਕਰਦਾ ਸਹੀ ਤਿਥੈ ਧਰਮਸਾਲ ਕਰਿ, ਲੋਕ ਸੁਖ
ਪਾਵਨਿ। ਜਿਥੇ ਪਾਪ ਕਰਦਾ ਸਾ ਤਿਥੈ ਧਰਮ ਕਰਿ ਅਤੇ ਪੁੰਨ
ਕਰਿ। ਜਿ ਤੇਰੇ ਸਾਥੀ ਹੈਨਿ, ਤਿਨਾ ਨੇ ਪਰਮੇਸਰ ਜਪਾਇ,

ਠੇਗੀ ਜਾਤਿ ਠੱਗ੍ਹ॥ ਜਾ ਬਾਬੇ ਇਹ ਗਲ ਆਖੀ, ਤਾ ਓਹ ਆਣੇ ਪੈਰੀ ਪਇਆ, ਗਲਿ ਕੋਹਿ ਪਲਾ ਪਾਇਆ। ਆਖਣ ਲਗਾ ਜੀ ਮੇਰਾ ਨਿਸਤਾਰਾ ਕੀਜੈ। ਤਬ ਬਾਬੇ ਉਸਦੇ ਮਥੇ ਤੇ ਆਪਣਾ ਹਥੁ ਧਰਿਆ। ਆਗਿਆ ਹੋਈ ਸਜਣ ਤੂ ਮੁਕਤਿ ਕੀਤੋ। ਉਨ ਕਿ ਕੀਤਾ ਜੋ ਬਾਬੇ ਆਗਿਆ ਕੀਤੀ ਸੋਈ ਕੰਮ ਕੀਤਾ। ਕੇਤੇ ਛਾਡਿ ਉਨ, ਪਾਰਿ ਛਾਡਿ ਉਨ ਹੋਰ ਧਰਮਸਾਲਾ ਕੀਤੀਆਸੁ। ਭਲੇ ਕਰਮ ਲਗਾ ਕਮਾਵਣੇ। ਨਾਮ ਦਾਨ ਇਸਨਾਨ ਜਿਉ ਬਾਬੇ ਕੀਉ ਦਸਿਆ, ਉਤੈ ਜੁਗਤਿ ਲਗਾ ਰਹਣੁ। ਤਾ ਬਾਬੇ ਜੀ ਪਹਲੀ ਧਰਮਸਾਲ ਉਥਾ ਬਧੀ। ਸੋ ਧਰਮਸਾਲ ਬੰਧਿ ਕਰ ਉਦਾਸੁ ਆਗੇ ਚਲਿਆ॥੧॥੧੨॥

ਸਜਣ ਦੀਆਂ ਤੁਕਾਂ ਗ੍ਰੰਥ ਸਾਹਿਬ ਨਾਲੋ ਬਹੁਤ ਅਤਰਤੀਬ ਵਿਚ ਹਨ ਅਤੇ ਇਕ ਜਗਾ ਪਾਠ ਦਾ ਫ਼ਰਕ ਭੀ ਹੈ। 'ਸੋਹੇ ਸੁਜਨ' ਲਿਖਿਆ ਹੈ, 'ਸੇ ਸਜਣ' ਦੀ ਥਾਂ। ਜਿਸਦਾ ਮਤਲਬ ਹੈ ਕਿ ਸਾਖੀ ਗ੍ਰੰਥ ਸਾਹਿਬ ਵਿਚੋਂ ਨਕਲ ਨਹੀਂ ਕੀਤਾ। ਰਹਾਉ ਵਾਲੀਆਂ ਤੁਕਾਂ ਦੀ ਤਰਤੀਬ ਬਹੁਤ ਹੋਰ ਬਾਕੀਆਂ ਦੀ ਅਗੇ ਪਿਛੇ ਹੋਈ ਹੈ।

This story is evidently true. Where this Sajjan lived is not stated, but it was not far out of Panjab. Thugs have existed from the

times of Tughlaks at least. Sajjan had the usual gloing or ਠਗੀ. He had improved upon the usual methods employed by engaging women of pleasure to entice people after the style of Hassan Sabah. Where was Mardana on <u>this occasion</u>?

ਸਾਖੀ ਸੇਰ ਠਗੀ। 13.

ਬਾਬੇ ਕੀ ਕਾਰ ਮਰਦਾਨਾ ਕੀ, ਜਿਧਰ ਜਾਇਆ ਚਾਹੀਐ, ਤਿਧਰ ਜਾਈਐ; ਧਿਆਨ ਕੀਤੋ ਉਤੈ ਜਾਗਾ ਜਾਇ ਪਹਿਲਾ ਤੋਈਆਂ। ਸਾਉ ਦੇਤ ਸੁਗਤਿ ਮਰਦਾਨ ਭੂਖ ਨਾਮਿ ਰਖੀਆਂ। ਜਿਥੈ ਆਵਹਿ ਕਿਉਂ ਦੇਖ, ਤਿਥੈ ਕੋਈ ਫਕੀਰ, ਕੈ ਭੂਖ, ਕੈ ਮੰਗਤਾ ਹੋਵੈ ਸੋ ਬਾਬੇ ਜੀ ਨੋ ਵੇਖਿ ਕਰਿ ਕਿਛੁ ਮੰਗਣ ਆਇ ਖੜਾ ਹੋਵੈ। ਤਾ ਬਾਬਾ ਕੋਊ ਆਗਿਆ ਕਰੇ, ਜਾਹਿ ਓਨਾਹੇ ਰੁਖ ਹੇਠਿ ਕਿਤੁ ਪਇਆ ਹਈ ਸੋ ਜਾਇ ਲੈ। ਓਹ ਜਿ ਜਾਂਦਾ ਹਿ ਜਿ ਆਖਹਿ, ਬਾਬਾ ਬੜਾ ਭੁਸਰਗਦਾਰ ਹੈ, ਪਰਮੇਸਰ ਕੀ ਦਰਗਾਹ ਕਾ ਮਨੁਖ ਹੈ। ਨਉ ਨਿਧੀ ਅਠਾਰਹ ਕਰਾਮਾਤਿ ਓਸਦੇ ਅਗੇ ਹਥ ਜੋੜਿ ਖੜੀ ਹੈ। ਦਾਰ ਦਾਰ ਤੇਰੀ ਕਮਾਈ ਕਬੂਲ ਪਈ ਹੈ। ਦੁਆਈ ਦੇਦੇ ਜਾਹਿ। ਸਭ ਲੋਕ ਹੈਰਾਨੁ ਰਹਿ ਦੇਖਦਾ ਫਕੀਰੁ ਹੈ

ਵਡਾ ਭਗਤੁ ਹੈ, ਵਡਾ ਤਪਸੀ ਹੈ। ਜੇਹੀ ਖੁਸੀ ਬਾਬੇ ਜੀ ਨੂੰ ਦੇਨਿ ਤੇਹੀ ਕਰੈ। ਪਰਮੇਸਰ ਕੀ ਦਰਗਾਹ ਮਹਿ ਕਬੂਲ ਪਈ ਹੈ। ਕਲਜੁਗ ਮਹਿ ਐਸਾ ਕੋਈ ਭਗਤ ਨਾਹੀ ਹੂਆ। ਵਡਾ ਸਾਹਿਬ ਕਾ ਪਿਆਰਾ ਹੈ। ਜੋ ਬਾਬਾ ਮੁਹ ਤੇ ਕਹੈ ਸੋ ਹੋਵੈ। ਜੋ ਕੋਈ ਕਿਤੈ ਅਰਥ ਆਵੈ, ਤਿਸਕੀ ਉਤੈ ਜੁਗਤਿ ਮਨਸਾ ਪੂਰੀ ਕੀਚੈ। ਸਗਰੋ ਦਿਹ ਦੇਸ ਗੁਜਾਗੁਜਾ ਉਠਿ ਗਇਆ, ਕਿ ਨਾਨਕ ਦੇਵੀ ਐਸਾ ਪਰਮੇਸਰ ਕਾ ਪਿਆਰਾ ਹੈ। ਬਹੁਤ ਲੋਕ ਜੁੜ ਗਇਆ, ਸੇਵਾ ਕਰਤ ਲਗੀ ਹੋਵਣ॥ ਬਾਬੇ ਜੀ ਉਥਹੁ ਟੁਰੀ ਅਗੀ ਤੇਰਤ ਦਿਸਾਇਤ ਜਾਇ ਨਿਕਲੇ। ਜਿਧਰ ਖੁਸੀ ਆਵੈ ਤਿਧਰ ਜਾਈਆਂ।

---

ਇਕਤ ਦਿਸਾਇਤ ਜੋ ਗਏ ਉਥੈ ਪਰਮੇਸਰ ਕਾ ਨਾਉ ਕੋਈ ਨ ਜਾਣੈ, ਕਿ ਪਰਮੇਸਰ ਕਉਣ ਹੈ। ਮੁਨਾਰਕ ਦੇਸ, ਉਥੈ ਬਾਬਾ ਨਾਨਕ ਜਾਇ ਨਿਕਲਿਆ। ਉਥੈ ਮੀਹ ਉਪਰਿ ਖੇਤੀ ਸੀ। ਜਾ ਮੀਹੁ ਪਵੈ ਤਾਂ ਖੇਤੀ ਹੋਵੈ। ਉਥੈ ਲਗਤ ਜੋ ਸੀ ਜਦ ਮੀਹ ਸੋਕਹੀਸ, ਤਦ ਗਡੇ ਪਾਸਿ ਜਾਇ ਖੜੇ ਹੋਵਨਿ, ਜੀ ਮੀਹੁ ਪਿਸੈ। ਗਡਾ ਆਖੈ ਜਾਹ ਮੀਹੁ (ਮੀਹੁ) ਦਿਤਾ ਤਦੇ ਮੀਹੁ ਵਸੈ। ਏਹੁ ਜੁਗਤਿ ਓਹੁ ਦੇਸ ਵਸਦਾ ਸਾ। ਬਾਬਾ ਜੀ ਦੇਖੈ ਤਾ ਪਰਮੇਸਰ ਨੋ ਨਾਹੀ ਕੋਈ ਜਾਣਦਾ, ਗਡੇ ਹੀ ਨੂੰ ਜਾਣਦੇ ਹੈਨਿ।

x Copying mistake

ਬਾਬਾ ਉਥਹੁ ਜਾਇ ਬੈਠਾ ਦੇਪਾਲੀ ਤੇ ਭਾਗਤੂ ਕੋਲਾ ਹੋਆ ਤੇ। ਇਕ
ਖੇਤੁ ਸੀ ਉਥਹੁ ਬਾਬਾ ਪੂਆਂ ਘਤੁ ਬੈਠਾ। ਜਾਂ ਬਾਬੇ ਦੇ ਫਕੀਰ
ਦਸ ਬਾਰਾ ਹਈ ਸੰਗੋਰ ਬੋਦ, ਜਾਇ ਉਜਾੜੁ ਪੂਆਂ ਘਤਿ ਬੈਠਾ।
ਫਕੀਰ ਮੁਰੀਦ ਬਾਬੇ ਦੇ ਨਾਲੇ ਹਹਿ। ਜਬ ਉਤ ਦੇਸ ਆਇ,
ਤਬ ਸੀਹ ਦਸਣ ਤੇ ਰਹਿ ਗਇਆ। ਹਜਤ ਖਾਨਕ ਸਰੇ ਪਾਸਿ
ਜਾਇ ਖੜੇ ਹੋਏ, ਜੀ ਸੀਹੁ ਨਾਹੀ ਦਿਸਦਾ। ਸਰੇ ਆਖਿਆ ਭਲੇਗਾ।
ਹੁਣ ਫਿਰਿ ਸਰੇ। ਜਾਂ ਦਿਨ ਪੰਜ ਸਤ ਗੁਜਰੇ, ਤਾ ਹਜਤ ਫੇਰ
ਜਾਇ ਖੜੀ ਹੋਈ, ਸਰੇ ਪਾਸਿ, ਜੀਉ ਸੀਹੁ ਨਾਹੀ ਦਿਸਦਾ। ਸਰੇ
ਕਹਿਆ ਜਾਣੁ ਦੇਸੈਂਗਾ। ਹੋਰੁ ਦਿਨ ਦਸ ਬਾਰਹ ਗੁਜਰੇ ਸੀਹ ਨ
ਡਿਠਾ। ਹਜਤ ਫੇਰਿ ਸਰੇ ਪਾਸਿ ਜਾਇ ਖੜੀ ਹੋਈ। ਹਜਤ
ਆਖਿਆ ਜੀਉ ਸੀਹ ਨਾਹੀ ਦਿਸਦਾ। ਸਰੇ ਕਹਿਆ ਭਾਈ ਜੋਕਰੁ,
ਜੋ ਆਪਣੇ ਜਿਨਾ ਬਹੁਤੇਰਾ ਜੋਰ ਕੀਤਾ, ਸੀਹੁ ਨਾਹੀ ਦਿਸਦਾ, ਸੋ
ਕਿਆ ਕਰੀ। ਜਾਂ ਸਰੇ ਇਹ ਜਬਾਬ ਦਿਤੈ ਤਬ ਹਜਤ ਬੇਮੁਹਤਾਜ*
ਹੋਇ ਬੈਠੀ। ਇਕ ਜੋ ਥਾ ਸੋ ਬਾਬੇ ਪਾਸਿ ਆਇ ਖੜਿਆ, ਜਿਸਦੇ
ਖੇਤ ਵਿਚਿ ਬਾਬਾ ਪੂਆ ਪਾਇ ਬੈਠਾ ਸੀ। ਓ ਬਾਬੇ ਪਾਸਿ ਨਿਤ
ਆਇ ਬਹਦਾ ਸੀ। ਬਾਬੇ ਜੀਉ ਸੁ ਬਾਤ ਮਗ ਪੁਛੀ, ਆਖ ਇਹ

---

* means ਮੁਹਤਾਜ ਹੋਇ ਬੈਠੀ।

ਕਰ ਗੁਜਰਾਨੀ ਹੈ। ਬਾਬਾ ਜੀਉ ਸਭਨਾ ਗਲਾਂ ਦਾ ਜਾਣੋਂਦੀ, ਪਰ ਉਸਦਾ
ਜੀਉ ਧਰਾਈਆਂ। ਪਰ ਉਸ ਪਾਸਹੁ ਸਾਰੇ ਦੀ, ਖਬਰ ਪੁਛੀਆਂ।
ਇਕ ਦਿਨ ਬਾਬੇ ਪਾਸਿ ਬੈਠੇ ਕੇ ਉਹ ਪੁਛਿਆ। ਕਹਣ ਲਗਾ, ਬਾਬਾ
ਜੀਉ ਏਥੇ ਕਾਰਣੁ ਹੋਇਆ। ਬਾਬੇ ਕਹਿਆ ਕਿ ਹੋਇਆ।
ਬਾਬਾ ਜੀਉ ਨਗਰੀ ਸਾਰੀ ਉਜੜਿ ਹੋਈ ਮੀਹ ਨਾਹੀ ਬਰਸਦਾ।
ਬਾਬੇ ਕਹਿਆ ਇਤੇ ਸਾਹੀ ਮੀਹੁ ਨਾਹੀ ਵਸਦਾ, ਇਕ ਹੋਰਨੀ
ਭੀ ਫਸਲੀ ਨਾਹੀ ਵਰਸਦਾ। ਕਹੋ ਜੀ ਇਤੇ ਸਾਹੀ ਨਾਹੀ, ਹੋਰਨੀ
ਫਸਲੀ ਵਰਸਦਾ ਹੈ। ਬਾਬੇ ਕਹਿਆ ਅਗੇ ਕਉਣ ਵਰਸਾਂਇਦਾ
ਸੀ। ਆਖਿਓਂ, ਜੀ ਰਾਜਾ। ਬਾਬੇ ਕਹਿਆ ਤੂੰਹਿ ਭੀ ਜਾਕੇ ਪਾਸਿ ਕਹੋ।
ਤਾ ਉਨਿ ਆਖਿਆ ਜਾਇ ਜਾਇ ਕਹੋ, ਕਿਛੁ ਨਾਹੀ ਹੋਂਦਾ। ਕਿ ਜਾਣੀਐ
ਕਿਆ ਵਾਟ ਪਈ। ਬਾਬੇ ਆਖਿਆ ਜੇ ਤੂਹ ਪਰਮੇਸੁਰ ਸਿਮਰਹੁ
ਤਾ ਮੀਹ ਵਰਸੈ। ਤਾ ਉਨਿ ਆਖਿਆ ਜੀ ਪਰਮੇਸੁਰ ਕਿਤੁ ਜਾਗਾ
ਬਸਦਾ ਹੈ। ਗੁਰੂ ਹਸਿ ਕੇ ਕਹਿਆ, ਪਰਮੇਸੁਰ ਕੀ ਸਭ ਸ੍ਰਿਸਟੀ ਹੈ,
ਰਹਦਾ ਸਭਨੀ ਥਾਈਂ ਹੈ, ਸਭਨਾ ਘਟਾ ਵਿਚਿ ਹੈ, ਸਭਨਾ ਜੀਆ ਵਿਚਿ
ਹੈ, ਜਿਥੈ ਜਿਥੈ ਅਰਾਧੀਐ ਤਿਥੈ ਹਾਜਰੁ ਹੈ। ਤਾ ਉਨ ਆਖਿਆ
ਜੀ ਈਹਾ ਕੋਈ ਨਾਹੀ ਜਾਣਦਾ, ਜੋ ਪਰਮੇਸੁਰ ਕਉਣ ਹੈ, ਤੇਰੇ ਮੁਖ
ਤੇ ਅਬ ਸੁਣਿਆ ਹੈ, ਜੋ ਪਰਮੇਸੁਰ ਕੋਈ ਹੈ। ਗੁਰੂ ਬਾਬੇ ਆਖਿਆ
ਜੇ ਕੋਈ ਤੂਹਿ ਪਰਮੇਸਰ ਦੇ ਮੀਹੁ ਮੰਗੈ ਤਾ ਵਸੈ ਨਾਹੀ ਤਾ ਮੀਹੁ

ਕਹੀ ਨਾਹੀ। ਤਾ ਉਨ ਕਹਿਆ ਜੀ ਜਿਨਾ ਦੇਖੇ ਕਿਉਕਰਿ ਜਾਣੀਐ,
ਜੋ ਪਰਮੇਸਰ ਕੋਈ ਹੈ। ਗੁਰੂ ਬਾਬੇ ਆਖਿਆ ਦੇਖਣ ਗੋਚਰ
ਨਾਹੀ। ਤਾ ਉਨਿ ਆਖਿਆ ਕਿਉਕਰਿ ਜਾਣੀਐ। ਗੁਰੂ ਬਾਬੇ
ਆਖਿਆ, ਕੁਦਰਤਿ ਤੇ ਜਾਣੀਐ। ਤਾ ਉਨ ਆਖਿਆ ਕੁਦਰਤ
ਕਿਆ ਹੋਈ ਹੈ। ਗੁਰੂ ਬਾਬੇ ਆਖਿਆ, ਬਚਾ ਕੁਦਰਤ ਇਹ
ਤੇਰਾ ਖੇਤੁ ਹੈ, ਤੂ ਹਲ ਫੇਰੁ, ਜਿਮੀ ਜੋਤਿ, ਬੀਜ ਪਾਇ ਦਿਖਾ,
ਉਗਵੈਗੀ। ਜੇ ਉਗਵਹਿ ਤਾ ਜਾਣਹਿ ਕਿ ਨਾ ਕੋਈ ਪਰਮੇਸਰੁ ਹੈ।
ਤਾ ਉਨ ਆਖਿਆ ਜੀ, ਇਨਾ ਜਿਮੀ ਭਿਨੀ ਤੇ ਹਲੁ ਕਿਉਕਰਿ
ਵਗਦਾ ਹੈ। ਗੁਰੂ ਆਖਿਆ ਬਚਿਆ ਤੂ ਹਲੁ ਆਣਿ ਵਾਹਿ।
ਓਹ ਪੰਗੀ ਪਉੜੇ ਘਰਿ ਆਇਆ। ਘਰ ਆਇਕੈ ਦੁਸਕੀ
ਤੇ ਗਲਿ ਕੀਤੀ, ਸੁਣਹੁ ਭਾਈ ਨਾਨਕੁ ਦੇਵ ਪਰਮੇਸੁਰ
ਕਾ ਪਿਆਰਾ ਹੈ, ਕਹਤਾ ਹੈ, ਤੁਸਾ ਪਰਮੇਸਰ ਕਾ ਨਾਉ ਲੈਕਰਿ
ਹਲੁ ਫੇਰਹੁ, ਬੀਜ ਬੋਵਹੁ, ਖੇਤ ਜੰਮੈਗੀ। ਜਬ ਉਨ੍ਹਿ ਇਹ
ਗਲਿ ਕਹੀ ਤਾ ਦੁਸਕੀ ਦੇ ਲੋਕ ਉਸਨੇ ਹਸਿ ਹਸਿ ਕਰ ਪਏ।
ਕਹਨ ਲਗੇ ਬਾਵਰੇ ਕਹੀ ਮੀਂਹ ਬਗੈਰ ਭੀ ਖੇਤੀ ਹੋਤੀ ਹੈ। ਓਹ
ਫੇਰ ਬਾਬੇ ਪਾਸਿ ਆਇਆ, ਅਜੀ ਲੋਕ ਕਹਤੇ ਹੈ ਕਹੀ ਮੀਂਹ ਬਗੈਰ
ਖੇਤੀ ਹੋਤੀ ਹੈ। ਜਬ ਖੇਤੀ ਨ ਜੰਮੇਗੀ ਤਬ ਬੁਰੀ ਬਾਤ ਹੋਵੈਗੀ।
ਗੁਰੂ ਆਖਿਆ ਦਉੜੇ ਹਲੁ ਲੇ ਆਉ, ਤੇਰੀ ਖੇਤੀ ਦੇ ਅਸੀ ਜਾਮਨ।

ਓਨ ਨੇ ਕਹਿਆ ਸੁ ਰਾਜੇ ਨੂੰ ਸਾਹਿਆ। ਬਾਬੇ ਆਗਿਆ ਕੀਤੀ ਬਚਾ
ਇਕੁ ਜਣਾ ਅਗੈ ਬੀਜਦੇ ਜਾਹੁ ਇਕੁ ਜਣਾ ਪਿਛੈ ਹਲੁ ਫੇਰਦੇ ਜਾਹੁ।
ਓਨ ਏਵੈ ਕੀਤਾ, ਜਿਉ ਆਗਿਆ ਹੋਈ। ਉਪਰੀ ਸੀਸ ਹੋਰ ਆਇ ਪੈਰੀ
ਪਏ। ਤਿਨਾਂ ਨੋ ਭੀ ਆਗਿਆ ਹੋਈ ਬਚਾ ਤੁਸੀ ਭੀ ਹਲੁ ਬੀਜਹੁ।
ਜੋ ਆਵੈ ਬਾਬੇ ਪਾਸਿ ਤਿਸਨੋ ਏਵੈ ਆਗਿਆ ਹੋਵੈ। ਜਿਤਨਾ ਪਿੰਡੁ
ਗਿਰਾਉ ਸੀ ਤਿਤਨੇ ਹੀ ਹਲੁ ਫੇਰਿ ਬੀਜੁ ਖੜੇ ਹੋਏ। ਸਭੇ ਬਾਬੇ ਜੀ
ਦੀ ਪੈਰੀ ਪਵਨਿ। ਬਾਬੇ ਆਗਿਆ ਕੀਤੀ ਬਚਾ ਪਰਮੇਸਰ ਨੋ ਸਿਮਰੋ।
ਸਭ ਲਗੇ ਗੁਰੂ ਗੁਰੂ ਕਰਨਿ। ਜਦ ਕਿਤਨੇਕ ਦਿਨ ਗੁਜਰੇ ਤਾ ਖੇਤੀਆ
ਉਗਵਿ ਆਈਆ। ਰਾਜੇ ਦਿਹ ਬਾਤ ਸੁਣਿ ਪਾਈ। ਰਾਜਾ ਭੀ ਅਤੈ ਹੋਰੁ ਭੀ
ਸਭੁ ਆਇ ਬਾਬੇ ਜੀ ਦੇ ਪੈਰੀ ਪਏ। ਸਭਨਾ ਨੋ ਆਗਿਆ ਹੋਈ ਬਚਾ
ਖੇਤੀ ਬੀਜਹੁ ਅਤੈ ਪਰਮੇਸਰ ਸਿਮਰਹੁ। ਪਰਮੇਸਰ ਦੀ ਆਗਿਆ ਤੇ
ਖੇਤ ਭੀ ਜੰਮੇ। ਬਾਬੇ ਦੀ ਆਗਿਆ ਹੋਈ ਬਚਾ ਖੇਤ ਵੇਖੋ। ਅਤੇ ਬੂਟਾ
ਪਟ ਦੇਖਹੁ। ਜਦੋਂ ਹੋਇ ਦਿਸਾ ਕੀਤੋ। ਜਾ ਬੂਟ ਪਟਿ ਦੇਖਨਿ ਤਾ ਹੇਠਿ
live embers
ਜੀਂਦੇ ਸਾਂਗਿਆਰ ਪੈਨਿ। ਸਭੁ ਹੈਰਾਨ ਹੋਇ ਰਹੇ। ਵਾਹ ਗੁਰੂ ਤੇਰੀ
ਕੁਦਰਤਿ। ਰਾਜਾ ਭੀ ਆਇ ਪੈਰੀ ਪਇਆ। ਸਿਖ ਹੋਇਆ, ਸਭ ਨਗਰੀ
ਸਿਖ ਹੋਈ, ਗਿਰਾਇ ਗਿਰਾਇ ਧਰਮਸਾਲਾ ਬਧੀ, ਸਭਨਾ ਨੋ ਬਾਣੀ ਦਾਨੁ
ਕੀਤੀ; ਸਭ ਲਗੇ ਗੁਰੂ ਗੁਰੂ ਕਰਨਿ। ਉਸ ਦੇਸ ਦਾ ਨਾਉ ਬਾਬੇ ਜੀਉ
ਸਾਜਿਉ ਦੇਸ ਕੌਆਰੂ ਨਾਮਦਾਨੁ ਇਸਨਾਨੁ ਦ੍ਰਿੜਾਇਆ। ਜਬ ਬਾਬੇ

ਇਹ ਦਾਨੁ ਕੀਤਾ ਤਬ ਸਭੁ ਨਗਰੀ ਅਚਰਜ ਰੂਪ ਹੋਇ ਰਹੀ। ਤਾ ਬਾਬਾ ਜੀ ਉਥੈਂਹੁ ਰਮਿਆ। ਉਸੁ ਨਗਰੀ ਦੇ ਲੋਕ ਜਾਇ ਜਾਇ ਕਰਦੇ ਰਹੇ। ਇਤੇ ਆਪਤਿ ਅਸਾ ਏਦਾ ਨ ਕਰਿਆਣੀ। ਰਾਜਨ ਭੀ ਹਜ ਕਰਿ ਨ ਕੀਆ। ਜਾਇ ਜਾਇ ਕਰਦੇ ਰਹੇ। ਬਾਬਾ ਜੀ ਸੁਮੇਰ ਕੀ ਪਰਬਤੀ ਜਾਇ ਨਿਕਸੇ॥੧੩॥

*A very silly story at its best, invented out of the word ਪ੍ਰਾਜਿਉ। No mention of Mardana.*

---

## ਸਾਖੀ ਹੋਰੁ ਚਲੀ॥ 14

## Nanak meets Sidh nâths on Sumer Parbat.

ਬਾਬਾ ਜੀ ਸੁਮੇਰੁ ਪਰਬਤ ਜਾਇ ਚੜ੍ਹੇ। ਤਬ ਆਗੈ ਸਿਧ ਬੈਠੇ ਥੇ, ਸ੍ਰੀ ਗੋਰਖਨਾਥ, ਰਾਜਾ ਭਰਥਰੀ, ਈਸਰਨਾਥ, ਚਰਪਟ ਨਾਥ, ਰਾਜਾ ਗੋਪੀਚੰਦ, ਇਹ ਸਭੇ ਬੈਠੇ ਥੇ। ਬਾਬਾ ਜੀਉ ਉਹਾਂ ਜਾਇ ਖੜ੍ਹਿਆ। ਉਹੁ ਜਾਗ ਗਏ, ਏਥੇ ਜੋਗ ਆਦਮੀ ਕਾ ਗਵਨੁ ਨਾਹੀ ਜਾਂਦਾ ਹੈ ਕਾ। ਬਾਬਾ ਜੀ ਉਹਾ ਜਾਇ ਚੜ੍ਹੇ। ਜਬ ਬਾਬਾ ਜਾਇ ਖੜ੍ਹਿਆ ਤਾ ਗੋਰਖ ਬੋਲਿਆ, ~~ਇਹ ਨਾਨਕ ਦੇਹੀ ਹੈ, ਭਗਤੁ ਹੈ, ਦ੍ਰਿਸਟਾਂ ਨਹੀ ਸੁਣਿਆਦਾ ਹੋਹਿ ਦਰਿਸੀ ਹੈ~~ ਇਹ ਕਉਣੁ ਹੈ ਈਗ ਆਇ ਪਹੁੰਚਿਆ ਤਬ ਚੇਲਾ ਬੋਲਿਆ, ਇਹ ਨਾਨਕ ਦੇਹੀ ਹੈ, ਭਗਤੁ ਹੈ, ਦ੍ਰਿਸਟਾਂ ਨਹੀ

ਮੁਸਲਮਾਨੀ ਹੋਰ ਵਰਤੀ ਹੈ, ਇਹ ਨਾਨਕੁ ਹੈ। ਬਾਬੇ ਕਲਿਜੁਗੁ ਦਾ ਹਾਲ ਆਖਣੀ ਨਾ ਸੀਆ। ਤਬ ਗੋਰਖ ਬੋਲਿਆ, ਕਹੁ ਤੇਰਾ ਦੀਨੁ ਨਾਹੀ ਇਸ ਕਉ ਪੂਛਦੇ ਕਾ। ਤਬ ਗੋਰਖ ਬੋਲਿਆ, ਨਾਨਕ ਤੂੰ ਕਿਸਦਾ ਸਾਹਿਬੁ। ਤਾ ਗੁਰੂ ਬਾਬੇ ਆਖਿਆ ਜੀਉ ਆਸਾ ਅੰਦੇਸਾ (Hope & Fear) ਵਿਚਹੁ ਆਇਆ ਹਾਂ। ਫੇਰਿ ਗੋਰਖਨਾਥ ਬੋਲਿਆ, ਆਸੇ ਅੰਦੇਸੇ ਵਿਚਿ ਕਿਉਂਕਰਿ ਰਹੀਦਾ ਹੈ। ਗੁਰੂ ਬਾਬੇ ਆਖਿਆ, ਆਸੇ ਅੰਦੇਸੇ ਵਿਚਿ ਇਉ ਰਹੀਦਾ ਹੈ, ਜਿਉ ਜਲ ਉਪਰਿ ਮੁਰਗਾਈ ਰਹਦੀ ਹੈ। ਤਬ ਗੋਰਖਨਾਥ ਬੋਲਿਆ, ਨਾਨਕ ਸੰਸਾਰ ਵਿਚਿ ਕਿਆ ਵਰਤਦਾ ਹੈ ਤਬੈ, ਗੁਰੂ ਬਾਬਾ ਸਲੋਕ ਬੋਲਿਆ।

ਸਚ ਕਾਲੁ ਕੂੜੁ ਵਰਤਿਆ ਕਲ ਕਾਲਖ ਬੇਤਾਲ।
ਬੀਉ ਬੀਜ ਪਤਿ ਲੈ ਗਏ ਅਬ ਕਿਆ ਉਗਵੈ ਦਾਲ।
ਜੇ ਇਕ ਹੋਇ ਤਉ ਉਗਵੈ ਰੁਤੀਹੂ ਰੁਤਿ ਹੋਇ।
ਨਾਨਕ ਪਾਹੇ ਬਾਹਰਾ, ਕੋਰੈ ਰੰਗੁ ਨ ਸੋਇ।
ਭੈ ਵਿਚਿ ਖੁੰਬ ਚੜਾਈਐ ਸਰਮ ਪਾਹ ਤਨ ਹੋਇ।
ਨਾਨਕ ਭਗਤੀ ਜੇ ਰਪੈ ਰੰਗ ਚਲੂਲੈ ਹੋਇ॥੧॥

ਕਲਿ ਕਾਤੀ ਰਾਜੇ ਕਸਾਈ ਧਰਮ ਪੰਖ ਕਰਿ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।

ਨਉ ਭਗਤਿ ਦਿਤੁਨੀ ਹੋਈ। ਅੰਧੇਰੇ ਮਗ ਨ ਕੋਈ।
ਇਕਿ ਹਉਮੈਂ ਕਰਿ ਦੁਖ ਰੋਈ। ਕਹੁ ਨਾਨਕ ਕਿਨ ਬਿਧਿ ਗਤਿ ਹੋਈ॥੧੦
ਸਤੀ ਪਾਪੁ ਕਰਿ ਸਤੁ ਕਮਾਹਿ। ਗੁਰਦੀਖਿਆ ਘਰਿ ਦੇਵਣ ਜਾਹਿ
ਇਸਤ੍ਰੀ ਪੁਰਖੈਂ ਖਟਿਐਂ ਭਾਉ। ਭਾਵੈ ਆਵਉ ਭਾਵੈ ਜਾਉ॥
ਸਾਸਤੁ ਬੇਦੁ ਨ ਮੰਨੈ ਕੋਈ। ਆਪੋ ਆਪੀ ਪੂਜਾ ਹੋਇ।
ਕਾਜੀ ਹੋਇ ਕੈ ਬਹੈ ਨਿਆਇ। ਫੇਰੇ ਤਸਬੀ ਕਰੇ ਖੁਦਾਇ।
ਵਢੀ ਲੈ ਕੈ ਹਕੁ ਗਵਾਇ। ਜੇ ਕੋ ਪੁਛੈ ਤਾ ਪੜਿ ਸੁਣਾਇ।
ਤੁਰਕ ਮੰਤੁ ਕਨਿ ਰਿਦੈ ਸਮਾਹਿ। ਲੋਕ ਮੁਹਾਵਹਿ ਚਾੜੀ ਖਾਹਿ।
ਚਉਕਾ ਦੇਕੇ ਸੁਚਾ ਹੋਇ। ਐਸਾ ਹਿੰਦੂ ਦੇਖੋ ਕੋਇ।
ਜੋਗੀ ਗਿਰਹੀ ਜਟਾ ਬਿਭੂਤ। ਆਗੈ ਪਾਛੈ ਰੋਵਹਿ ਪੂਤ।
ਜੋਗੁ ਨ ਪਾਇਆ ਜੁਗਤਿ ਗਵਾਈ। ਕਿਤੁ ਕਾਰਣਿ ਸਿਰਿ ਛਾਈ ਪਾਈ।
ਨਾਨਕ ਕਲਿ ਕਾ ਏਹੁ ਪਰਵਾਣੁ। ਆਪੇ ਆਖਣੁ ਆਪੇ ਜਾਣੁ॥੧॥

ਬਾਬੇ ਕਹਿਆ, ਸ੍ਰੀ ਗੋਰਖਨਾਥ ਜੀ! ਐਸੀ ਕਲ ਆਈ, ਅਰੁ ਤੂੰ ਸਭ ਕਿਛੁ ਜਾਣਦਾ ਹੈਂ, ਤੁਸੀ ਕਰਾਵਦਾ ਹੈਂ। ਬਾਬੇ ਕਹਿਆ ਤਿਸ ਕਉ ਪੁਛਦਾ ਹਾਂ। ਸ੍ਰੀ ਗੋਰਖਨਾਥ ਆਪਣੇ ਧਿਆਨ ਧਰਿ ਕਰਿ ਸਭੇ ਭੈਰਵਨੀ ਕਉ ਆਗਿਆ ਦਈ, ਜੁ ਨਾਨਕ ਕਉ ਉਪਦੇਸੁ ਦੇ ਦਰਸਨ ਦਿਵਾਇ। ਐਸਾ ਪੁਰਖ ਮੇਰੇ ਜੋਗ ਮਹਿ ਹੋਇ ਤਉ ਮੇਰੇ ਜੋਗੀ ਕੀ ਸੋਭਿਆ ਅਧਿਕ ਹੋਇ। ਤਬ ਸਭੇ ਭੈਰਵਨੀ ਸਿਧੀ ਗੋਰਖਨਾਥ ਕੀ

ਆਗਿਆ ਮੈਂ ਕਹਿ ਬਾਬੇ ਨਾਨਕ ਕਉ ਪੂਛਤਾ ਹੈ।

<u>Bharthri asks.</u> ਹੇ ਨਾਨਕ ਸ੍ਰੀ ਗੋਰਖ ਨਾਥ, ਭਰਥਰੀ, ਗੋਪੀਚੰਦੁ,

[illegible]

ਮਛਿੰਦ੍ਰ ਨਾਥ, ਈਸਰ ਨਾਥ ਜੈਸੇ ਏ ਸਿਧ ਪਦਵੀ ਕਉ ਪਹੁਚੇ ਹੈਂ, ਤੈਸੇ ਤੂ ਭੀ ਪਹੁਚਿ। ਸ੍ਰੀ ਗੋਰਖ ਨਾਥ ਜੈਸਾ ਗੁਰੂ ਨ ਹੋਇਗਾ। ਭਰਥਰੀ ਕਹਿਆ, ਹੇ ਸ੍ਰੀ ਨਾਨਕ ਤੂੰ ਸ੍ਰੀ ਗੋਰਖ ਨਾਥ ਕੇ ਸਾਥ ਮੈਂ ਦਰਸਨੁ ਲੇਹਿ।
ਤਬ ਬਾਬਾ ਨਾਨਕ ਬੋਲਿਆ, ਹੇ ਰਾਜਾ ਭਰਥਰੀ! ਜਿਤੁ ਜਿਤੁ ਸੇਵਾ ਜਿਤੁ ਧਿਆਨੁ, ਜਿਤ ਭਗਤੁ, ਜਿਤ ਸੰਜਮੁ ਤੁਮ ਜੋਗ ਕਉ ਪਹੁਚੇ ਹੋ ਉਹੋ ਉਪਦੇਸ ਮੇਰੇ ਤਾਈ ਸੁਣਾਇਦੁ। ਜੋ ਕਿਹਨ ਜੁਗਤਿ ਸਿਉ ਤੁਮ ਜੋਗ ਕਉ ਪਹੁਚੇ ਹਉ।

<u>Ishar Nath Speaks.</u> ਤਬ ਬਡਾ ਚੇਲਾ ਸ੍ਰੀ ਗੋਰਖ ਨਾਥ ਕਾ ਈਸਰ-ਨਾਥ ਥਾ, ਸ੍ਰੀ ਈਸਰ ਨਾਥ ਗ੍ਰਿਹਸਤੀ ਥਾ। ਜਿਤੁ ਮਾਰਗ ਗ੍ਰਿਹਸਤ ਮਹਿ ਜੋਗ ਕਮਾਵਤਾ ਥਾ, ਸੋ ਮਾਰਗ ਕਹਤਾ ਹੈ। ਸਲੋਕ।

ਗ੍ਰਿਹਸਤੀ ਜੋ ਨਿਗ੍ਰਹੁ ਕਰੈ। ਜਪੁ ਤਪੁ ਸੰਜਮੁ ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ। ਸੋ ਗ੍ਰਿਹਸਤੀ ਗੰਗਾ ਕਾ ਨੀਰੁ।
ਬੋਲੈ ਈਸਰ ਸਤਿ ਸਰੂਪੁ। ਪਰਮ ਤੰਤ ਮਹਿ ਰੇਖ ਨ ਰੂਪੁ।

ਇਹ ਈਸਰ ਨਾਥ ਬੋਲਿਆ।

Gorakh explains। ਅਬ ਸ੍ਰੀ ਗੋਰਖ ਨਾਥ ਅਉਧੂਤੀ ਥਾ ਅਉਧੂਤੀ ਮਾਰਗ ਬਤਾਵਤਾ ਹੈ। ਸਲੋਕ।

ਸੋ ਅਵਧੂਤੀ ਜੋ ਧੂਪੈ ਆਪੁ। ਭਿਖਿਆ ਭੋਜਨ ਕਰੈ ਸੰਤਾਪ।
ਅਉਹਟ ਪਟਣ ਮਹਿ ਭਿਖਿਆ ਕਰੈ। ਸੋ ਅਵਧੂਤੀ ਸਿਵਪੁਰ ਚੜੈ।
ਬੋਲੈ ਗੋਰਖ ਸਤਿ ਸਰੂਪ। ਪਰਮ ਤਤ ਮਹਿ ਰੇਖ ਨ ਰੂਪ॥੨॥

ਇਹ ਸੀ ਗੋਰਖਨਾਥ ਬੋਲਿਆ, ਜੋ ਇਸ ਮਾਰਗ ਅਵਧੂਤੀ ਤੇ ਸੋ ਜੋਗ ਕਉ ਪਾਵੈ

Gopichand Speaks।

ਗੋਪੀ ਚੰਦ ਉਦਾਸੀ ਥਾ, ਓਹ ਉਦਾਸ ਮਾਰਗ ਕਹਤਾ ਹੈ। ਸਲੋਕ।
ਸੋ ਉਦਾਸੀ ਜਿ ਪਾਲੈ ਉਦਾਸੁ। ਅਰਧ ਉਰਧ ਕਰੈ ਨਿਰੰਜਨ ਵਾਸੁ।
ਚੰਦ ਸੂਰਜ ਕੀ ਪਾਏ ਗੰਢਿ। ਤਿਸੁ ਉਦਾਸੀ ਕਾ ਪੜੈ ਨ ਕੰਧੁ।
ਬੋਲੈ ਗੋਪੀਚੰਦ ਸਤ ਸਰੂਪ। ਪਰਮ ਤਤ ਮਹਿ ਰੇਖ ਨ ਰੂਪ॥੩॥

Charpat Speaks

ਚਰਪਟ ਨਾਥ ਪਾਖੰਡ ਮਾਰਗ ਗਹਿਤਾ ਥਾ, ਅਬ ਚਰਪਟ ਨਾਥ ਬੋਲਿਆ:-
ਸੋ ਪਾਖੰਡੀ ਜਿ ਕਾਇਆ ਪਖਾਲੈ
ਕਾਇਆ ਕੀ ਅਗਨਿ ਬ੍ਰਹਮੁ ਪਰਜਾਲੈ।
ਸੁਪਨੈ ਬਿੰਦੁ ਨ ਦੇਈ ਝਰਣਾ। ਤਿਸੁ ਪਾਖੰਡੀ ਜਰਾ ਨ ਮਰਣਾ।
ਬੋਲੈ ਚਰਪਟ ਸਤ ਸਰੂਪ। ਪਰਮ ਤਤ ਮਹਿ ਰੇਖ ਨ ਰੂਪ॥੪॥

ਜੋ ਇਹ ਪਾਖੰਡ ਮਾਰਗ ਕਮਾਇ ਸੋ ਜੋਗ ਕਉ ਪਾਵੈ। ਰਾਜਾ ਭਰਥਰੀ ਬੈਰਾਗੀ ਥਾ, ਓਹ ਬੈਰਾਗ ਕਮਾਤਿ ਜੋਗ ਕਉ ਪਾਵਤਾ ਥਾ, ਸੋ ਕਹਤਾ ਹੈ। ਸਲੋਕ।

Bharthri speaks

ਸੋ ਬੈਰਾਗੀ ਜਿ ਉਲਟੇ ਬ੍ਰਹਮੁ। ਗਗਨ ਮੰਡਲ ਮਹਿ ਰੋਪੈ ਥੰਮੁ।
ਅਹਿਨਿਸਿ ਅੰਤਰਿ ਰਹੈ ਧਿਆਨਿ। ਤੇ ਬੈਰਾਗੀ ਸਤ ਸਮਾਨਿ।
ਬੋਲੈ ਭਰਥਰਿ ਸਤ ਸਰੂਪ। ਪਰਮ ਤੰਤ ਮਹਿ ਰੇਖ ਨ ਰੂਪ॥੫॥
ਰਾਜੇ ਭਰਥਰੀ ਕਹਿਆ ਜੋ ਇਸ ਮਾਰਗ ਬੈਰਾਗੀ ਹੋਇ ਸੋ ਬੈਰਾਗੁ ਕਉ ਪਹੁੰਚੈ॥ ਤਬ ਸ੍ਰੀ ਗੁਰਦੇਉ ਬਾਬਾ ਨਾਨਕ ਜੀ ਬੋਲਿਆ।
Guru Nanak answers.

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ। ਕੰਨ ਪੜਾਇ ਕਿਆ ਖਾਜੈ ਭੁਗਤਿ।
ਆਸਤਿ ਨਾਸਤਿ ਏਕੋ ਨਾਉ। ਕਉਣੁ ਸੁ ਅਖਰੁ ਜਿਤੁ ਰਹੈ ਹਿਆਉ।
ਧੂਪ ਛਾਵ ਜੇ ਸਮ ਕਰਿ ਸਹੈ। ਤਾ ਨਾਨਕੁ ਆਖੈ ਗੁਰੁ ਕੋ ਕਹੈ।
ਛਿਅ ਵਰਤਾਰੇ ਵਰਤਹਿ ਪੂਤ। ਨਾ ਸੰਸਾਰੀ ਨਾ ਅਉਧੂਤ।
ਨਿਰੰਕਾਰਿ ਜੋ ਰਹੈ ਸਮਾਇ। ਕਾਹੇ ਭੀਖਿਆ ਮੰਗਣਿ ਜਾਇ।
ਬੋਲੈ ਨਾਨਕ ਸਤ ਸਰੂਪ। ਪਰਮ ਤੰਤ ਮਹਿ ਰੇਖ ਨ ਰੂਪ॥੬॥

ਤਬ ਬਾਬਾ ਜੀ ਬੋਲਿਆ, ਤਬ ਸਿਧ ਪਤੀਆਇ ਗਏ, ਇਹੁ ਜੁ ਬੋਲਦਾ ਹੈ ਸੁ ਉਹੋ ਪੂਰਾ ਬੋਲਦਾ ਹੈ। ਤਬ ਫਿਰਿ ਰਾਜੇ ਭਰਥਰੀ ਕਹਿਆ ਨਾਨਕ ਜੀ ਸ੍ਰੀ ਗੋਰਖਨਾਥ ਦਾ ਪੰਥੁ ਬਡਾ ਹੈ ਤੂੰ ਦਰਸਨੁ ਲੇਹਿ। ਤਬ ਸ੍ਰੀ ਬਾਬਾ ਨਾਨਕ ਜੀ ਬੋਲਿਆ, ਮੈਂ ਦਰਸਨੁ ਲੀਆ ਹੈ। ਤਬ ਉਨ ਕਹਿਆ ਤੂ ਕਿਆ ਦਰਸਨ ਲੀਆ ਹੈ। ਤਬ ਬਾਬੇ ਜੀ ਕਹਿਆ ਸੁਣਾਇਤਾ ਹਉ। ਸਬਦ ਹੋਇਆ ਰਾਗੁ ਆਸਾ॥

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ। ਖਿੰਥਾ ਖਿਮਾ ਹਢਾਵਉ।
ਜੋ ਕਿਛੁ ਕਰੈ ਭਲਾ ਕਰਿ ਮਾਨਉ। ਸਹਜ ਜੋਗ ਨਿਧਿ ਪਾਵਉ॥੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ। ਪਰਮ ਤੰਤ ਮਹਿ ਜੋਗੰ।
ਅੰਮ੍ਰਿਤ ਨਾਮੁ ਨਿਰੰਜਨ ਪਾਇਆ। ਗਿਆਨ ਕਾਇਆ ਰਸ ਭੋਗੰ॥੧॥ ॥ਰਹਾਉ॥
ਸਿਵ ਨਗਰੀ ਮਹਿ ਆਸਨ ਬੈਸਉ ਕਲਪ ਤਿਆਗੀ ਬਾਦੰ।
ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ ਪੂਰੈ ਨਾਦੰ॥੨॥
ਪਤੁ ਵੀਚਾਰਿ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ।
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ॥੩॥
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ।
ਕਹੁ ਨਾਨਕ ਸੁਣਿ ਭਰਥਰ ਜੋਗੀ ਪਾਰਬ੍ਰਹਮ ਲਿਵ ਏਕੰ॥੪॥

ਜਬ ਬਾਬੇ ਇਹ ਸਬਦੁ ਕਹਿਆ, ਤਬ ਸਿਧਾ ਕਹਿਆ ਇਹ ਪੂਰਾ ਭਗਤੁ ਹੈ, ਏਸ ਕਉ ਕਹਣੇ ਕੀ ਬਾਤ ਨਾਹੀ, ਇਹ ਪਹੁਤਿਆ ਹੈ। ਜਬ ਇਹ ਗੋਸਟਿ ਹੋਇ ਪਹੁਚੀ ਤਬ ਸਿਧਾ ਮਹਿ ਪਿਆਲਾ ਆਇਆ, ਸੁਰਾਪਾਣ ਕਾ। ਕਹਣੈ ਲਾਗਾ। ਤਬ ਰਾਜੇ ਭਰਥਰੀ ਬਾਬੇ ਨਾਨਕ ਜੀ ਕੇ ਆਗੈ ਪਿਆਲਾ ਧਰਿਆ; ਕਹਣੇ ਲਾਗਾ ਜੀਉ ਇਹ ਪੀਜੀਐ। ਤਬ ਬਾਬੇ ਜੀ ਕਹਿਆ, ਮੈਂ ਪੀਆ ਹੈ। ਤਬ ਰਾਜੇ ਭਰਥਰੀ ਕਹਿਆ ਨਾਨਕ ਤੈਂ ਤ ਬਹੁਤੁ ਦਿਨਾ ਕਾ ਹਮਾਰੇ ਸਾਥ ~~[illegible]~~ ਰਹਦਾ ਹੈਂ ਤੈਂ ਕਹਾ ਤੇ ਪੀਆ। ਤਬ ਬਾਬਾ ਨਾਨਕ ਬੋਲਿਆ, ਰਾਜੇ ਭਰਥਰੀ ਸਾਖਿ। ਹੋ ਰਾਜਾ!

ਜੋ ਪਿਆਲਾ ਪੀਆ ਜਿਸਕਾ ਖੁਮਾਰ ਕਬਹੂ ਨਾਹੀ ਉਤਰਤਾ। ਤਬ
ਰਾਜਾ ਭਰਥਰੀ ਬੋਲਿਆ, ਓਹ ਸੁਰਾਪਾਨੁ ਕਉਨੁ ਹੈ ਜਿਸ ਕਾ ਖੁਮਾਰ
ਨਹੀ ਉਤਰਤਾ। ਉਸ ਮਹਿ ਕਿਆ ਪੜਤਾ ਹੈ। ਤਬ ਸ੍ਰੀ ਗੁਰਦੇਵ ਬਾਬਾ
ਨਾਨਕ ਜੀ ਬੋਲਿਆ, ਸੁਰਾਪਾਨੁ ਕੀ ਸਾਰਿ ਬਤਾਵਤ ਹੈ। ਰਾਗੁ ਆਸਾ।

ਗੁੜੁ ਕਰਿ ਗਿਆਨੁ ਧਿਆਨੁ ਕਰ ਧਾਵੈ ਕਰ ਕਰਣੀ ਕਸੁ ਪਾਈਐ।
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ। ਸਹਜ ਰੰਗ ਰਚ ਰਹਿਆ।
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦੁ ਗਹਿਆ॥੧॥ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪਿਆਏ ਜਾ ਕਉ ਨਦਰਿ ਕਰੇ।
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦ ਛੂਛੈ ਭਾਉ ਧਰੇ॥੨॥
ਗੁਰ ਕੀ ਸਾਖੀ ਅੰਮ੍ਰਿਤਬਾਣੀ ਪੀਵਤ ਹੀ ਪਰਵਾਣੁ ਭਇਆ।
ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੇ ਕਿਆ॥੩॥
ਸਿਫਤੀ ਰਤਾ ਸਦਾ ਬੈਰਾਗੀ ਜੂਐ ਜਨਮੁ ਨ ਹਾਰੈ।
ਕਹੁ ਨਾਨਕ ਸੁਣਿ ਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੈ॥੪॥੧॥

× This [illegible] is recorded as composed by Somebody else & quoted in [illegible] & in [illegible]

ਜਬ ਇਹੁ ਸਬਦੁ ਹੂਆ ਤਬ ਸਿਧਾਂ ਆਦੇਸੁ ਕੀਆ। ਕਹਨ ਲਾਗੇ
ਧੰਨੁ ਨਾਨਕ ਆਦੇਸੁ ਹੈ। ਜਿਸਕੋ ਇਹ ਸ਼ਬਦ ਪ੍ਰਾਪਤ (revealed) ਹੂਆ ਹੈ, ਧੰਨੁ ਤੂੰ।
ਤਬ ਗੋਰਖਨਾਥ ਬੋਲਿਆ, ਹੇ ਨਾਨਕ! ਕੁਛ ਤੂ ਮਾਗੁ, ਜੋ ਚਾਹੀਤਾ ਹੈ,
ਸੋ ਮਾਗ ਲੇਹਿ। ਤਬ ਸ੍ਰੀ ਗੁਰੂ ਬਾਬਾ ਬੋਲਤਾ ਹੈ।

ਥਾਪਿਆ ਨ ਜਾਇ, ਕੀਤਾ ਨ ਹੋਇ। ਆਪੇ ਆਪਿ ਨਿਰੰਜਨੁ ਸੋਇ।
ਜਿਨਿ ਸੇਵਿਆ ਤਿਨਿ ਪਾਇਆ ਮਾਨੁ। ਨਾਨਕ ਗਾਵੀਐ ਗੁਣੀ ਨਿਧਾਨੁ।
ਗਾਵੀਐ ਸੁਣੀਐ ਮਨਿ ਰਖੀਐ ਭਾਉ। ਦੁਖੁ ਪਰਹਰਿ ਸੁਖੁ ਘਰਿ ਲੈ ਜਾਇ
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ। ਰ
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ।
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ।
ਗੁਰਾ ਇਕ ਦੇਹਿ ਬੁਝਾਈ। ਸਭਨਾ ਜੀਆ ਕਾ ਇਕੁ ਦਾਤਾ ਸੋ ਮੈ
ਵਿਸਰਿ ਨ ਜਾਈ ॥੫॥

ਗੁਰੂ ਨਾਨਕ ਆਖਿਆ, ਜੀਉ ਹਉ ਏਹ ਮੰਗਦਾ ਹਾਂ ॥ ਸ੍ਰੀ ਗੋਰਖਨਾਥ ਕਹਿਆ
~~ਬਾਬੇ ਜੀ ਕਹੁ ਬਾਬਾ ਜੀ ਸਿਧ ਮਿਲੇ ਕਾ~~
ਜੀ ਏਹ ਵਸਤੂ ਤੂੰਹੈਂ ਪਾਸਿ ਹੈ। ਫਿਰਿ ਸ੍ਰੀ ਗੋਰਖਨਾਥ ਕਹਿਆ ਬਾਬੇ
ਜੀ ਕਹੁ, ਬਾਬਾ ਜੀ ਸਿਧ ਮਿਲੇ ਕਾ ਅਰੁ ਸੰਤ ਪੁਰਖ ਮਿਲੇ ਕਾ ਕਿਆ
ਫਲੁ ਹੈ, ਜੋ ਭਾਵੈ ਕੈਸਾ ਪਾਪੀ ਹੋਇ, ਸੋ ਮੁਕਤਿ ਹੋਇ। ਅਰ ਗੰਗ ਘਾਟ
ਨ੍ਹਾਈਦੇ ਐਂਸੇ ਪਰਾਪਤਿ ਹੋਇ, ਇਵੈ ਆਤਮਾ ਦ੍ਰਿੜੀ ਹੋਇ, ਸਿਧ ਮਿਲੇ ਕਾ
ਇਹੁ ਫਲੁ ਹੈ। ਇਤਨੀਆ ਵਸਤੂ ਸਤਿ ਤੇਰੈ ਜੀਅ ਆਵੈ ਸੋ ਤੂ ਜੋਤਿ।
ਸ੍ਰੀ ਗੋਰਖਨਾਥ ਕਹਿਆ ਬਾਬੇ ਜੀ ਕੋ ਇਤਨੀਆ ਵਸਤੂ ਕਿਥਹੁ ਜੋ ਕਾਹੀਆਂ
ਸੋ ਜੋਗਿ। ਗੁਰੂ ਬਾਬੇ ਕਹਿਆ ਗੋਰਖ ਨਾਥ, ਮੁਝੁ ਕਉ ਕਿਛੁ ਨਾਹੀ
ਭਾਈਤਾ, ਸਾਧੂ ਸੰਗਤ ਤਾਂ ਸੋ ਦੇਹੁ। ਪਉੜੀ।

ਜੇ ਸੁਖ ਕਾਰੇ ਆਸਕਾ ਹੋਰੁ ਦਸੁਈ ਹੋਇ।......

ਤਿਸ ਕੋਇ ਨ ਪੁਜਈ ਜਿ ਤਿਸੁ ਗੁਰੁ ਕੋਇ ਕਰੇਇ॥

ਤਬ ਬਾਬੇ ਨਾਨਕ ਕਹਿਆ, ਸ੍ਰੀ ਗੋਰਖਨਾਥ ਜੀ! ਜਬ ਇਹ ਦਸਤੁ ਮੰਗਦਾ ਹਾਂ, ਜੋ ਪਰਮੇਸਰ ਨ ਦਿਸਦੈ, ਅਰ ਗਾਨ ਧਾਰ ਦੁੜਿਆਈ ਗਤ ਦਸਤ ਲਿਖਿਆ ਪੁਛਿ। ਸੋ ਤੂ ਆਪਣਾ ਸਰੀਰ ਭਾਗ ਦੇਹਿ ਜੋ ਪਰਮੇਸਰ ਨ ਦਿਸਦੈ, ਅਰੁ ਗੁਰੂ ਪੂਰਾ ਮਿਲੈ। ਸ੍ਰੀ ਗੋਰਖਨਾਥ ਹਥ ਜੋੜਿ ਕਰਿ ਸਰੀਰ ਭਾਗ ਦੀਆ, ਤੇਰੀ ਭਗਤਿ ਅਖੰਡ ਹੋਇ। ਕਹੀਅਤ ਹੈ, ਤੇਰੇ ਸਮਾਨ ਭਗਤਿ ਕੋਈ ਨ ਹੋਇਗਾ, ਅਰ ਗੁਰੂ ਜੋ ਹੋਇਗਾ ਸੋ ਤੇਰੇ ਹੀ ਘਰਿ ਤੇ ਹੋਇਗਾ, ਤੇਰਾ ਗੁਰੂ ਹੋਰ ਕੋਇ ਹੋਇ ਨ ਸਕੈਗਾ। ਤੇਰੇ ਹੀ ਘਰ ਤੇ ਤੇਰਾ ਗੁਰੂ ਹੋਇਗਾ ॥੧॥੧੪॥

The profuse + laboured style of this and some other Sakhis marks them out as distinct from others, in which the style is terse + the idiom + diction somewhat different.

Again as compared with the Puratan Janamsakhi, this book evidently borrowed such stories from a different source & not necessarily the earlier one. Some stories, such as

ਮਲੀ ਰਬਾਬ ਵਾਲੀ and this one are much simpler as given in the "Puratan" Sakhi, although the miracles introduced into this story as given in "Puratan" Sakhi are not given here.

Great importance seems to have been given to this question of Guru Nanak's Guru. Evidently the question must have arisen when Kabir-panthis claimed Kabir to be Nanak's guru, or something of the sort. This must have been considerably later than Guru Nanak, and presumably at the time, statements were put forward, saying that Nirankar Himself was his guru.

Certain verses given here as spoken by G. Nanak are not in the Granth Sahib, and in others the arrangement of verses differs or there are some verbal or other differences. These differences show that different versions of the same hymn were prevalent at the time Granth Sahib was compiled. No mention of Mardana

Nanak Goes to Mecca

ਸਾਖੀ ਮਕੇ ਕੀ । 15.

ਬਾਬਾ ਜੀਉ ਜਬ ਸੁਮੇਰ ਚੜਿਆ, ਤਾਂ ਇਕ ਧਰਤੀ ਪਾਣੀ ਵਿਚਿ ਇਉ ਨਦਰਿ ਆਵੈ, ਜੈਸੇ ਸਾਵਣ ਕੇ ਮਹੀਨੇ ਦਰਿਆਉ ਉਛਲਤਾ ਹੈ, ਅਰ ਉਰੁ ਵਾਰ ਪਾਰ ਨਦਰੀ ਨਹੀਂ ਪੜਤਾ। ਅਰੁ ਦਰੀਆਉ ਵਿਚਿ ਬੇੜੀ ਫਿਰਤੀ ਹੈ, ਤਿਉ ਧਰਤੀ ਨਦਰਿ ਆਵੈ ॥

ਤਬ ਬਾਬਾ ਜੀ ਮਕੇ ਕੀ ਉਜਾੜਿ ਜਾਇ ਨਿਕਸੇ। ਰਾਹ ਵਿਚਿ ਕਿਤਨੇਕ ਫਕੀਰ ਮਿਲੇ। ਤਾ ਉਨਾ ਪੁਛਿਆ ਤੇਰਾ ਨਾਉ ਕਿਆ ਹੈ। ਤਬ ਬਾਬੇ ਕਹਿਆ, ਜੀ ਮੇਰਾ ਨਾਉ ਨਾਨਕ ਹੈ। ਤਬ ਉਨਾ ਕਹਿਆ ਹਿੰਦੂ ਹੈ ਕਿ ਮੁਸਲਮਾਨ ਹੈ। ਬਾਬੇ ਕਹਿਆ, ਜੀ ਹਿੰਦੂ ਹਾ। ਜਾ ਬਾਬੇ ਹਿੰਦੂ ਕਹਿਆ ਤਾ ਓਇ ਹਟਿ ਖੜੇ ਹੋਏ। ਤਬ ਓਇ ਬੋਲੇ, ਨਾਨਕ ਇਕ ਰਾਹ ਹਿੰਦੂਆਂ ਕਾ ਨਾਹੀ। ਬਾਬੇ ਕਹਿਆ, ਕਿਉ ਜੀਉ ਹਿੰਦੂਆਂ ਕਾ ਰਾਹੁ ਕਿਉ ਨਾਹੀ। ਤਾ ਉਨੀ ਆਖਿਆ ਇਸ ਦੇਸ ਮਹਿ ਸਰਾ ਕੀ ਪਾਤਿਸਾਹੀ ਹੈ, ਓਇ ਹਿੰਦੂ ਕਉ ਮਾਰਿ ਗਵਤੇ ਹੈ। ਹਮ ਡਰਤੇ ਹੈ ਤੂੰ ਹਮਾਰੇ ਸਾਥਿ ਨ ਚਲੁ, ਮਰਾ ਜਾਹਿ। ਬਾਬੇ ਕਹਿਆ, ਭਲਾ ਜੀਉ! ਹਮ ਮਕੇ ਕੀ ਜਾਰਤ ਕਉ ਚਲੇ ਥੇ, ਜਉ ਖੁਦਾਇ ਲੇ ਜਾਇਗਾ ਤਾ ਜਾਹਿਗੇ, ਤੁਮ ਜਾਹੁ ॥ ਜਬ ਬਾਬੇ ਜੀ ਇਉ ਕਹਿਆ ਤਬ ਓਇ ਚਲੇ ਬਾਬੇ ਨੋ ਛਡਿ ਕਰਿ। ਤਬ ਬਾਬਾ ਨਾਨਕ ਬੈਠ ਰਹਿਆ। ਸਤਮ ਦਿਨ ਪਿਛੈ ਓਇ ਫਕੀਰ ਜਾਇ ਪਹੁਤੇ। ਜਾ ਓਇ ਫਕੀਰ ਜਾਇ ਦੇਖਹਿ, ਤਾ ਬਾਬਾ ਜੀਉ ਅਗੈ ਹੀ ਬੈਠਾ ਹੈ। ਓਇ ਫਕੀਰ ਹੈਰਾਨ ਹੋਇ ਰਹੇ। ਓਇ ਸਾਰੇ ਕਹਨਿ, ਏ ਖੁਦਾਇ! ਹਮ ਇਕ ਪਿਛੈ

ਫੇਰਿਆ ਥਾ, ਇਹ ਅਗੋਂ ਹੀ ਆਇ ਨਿਕਲਿਆ। ਇਹ ਕਿਆ
ਤਮਾਸ਼ਾ ਹੋਤਾ ਹੈ। ਏ ਖੁਦਾਇ ਬਡੀ ਹੈਰਾਨਗੀ ਹੈ। ਤਾ ਫੇਰਿ ਉਨਾ
ਫਕੀਰਾ ਮਕੇ ਕੇ ਜੋ ਲੋਗ ਥੇ, ਤਿਨਾ ਨੂ ਪੁਛਿਆ, ਜੋ ਕਾਈ ਲੋਗਾ
ਇਹੁ ਫਕੀਰ ਇਥੈ ਕਦੇ ਕਦਾ ਕੁ ਹੈ। ਤਬ ਉਨ ਲੋਕਾ ਆਖਿਆ,
ਇਸੁ ਫਕੀਰ ਕਉ ਦੀਨਾ ਬਰਸ ਦਿਨ ਹੂਆ ਹੈ। ਤਬ ਉਨਾ ਫਕੀਰਾ
ਕਹਿਆ, ਏ ਖੁਦਾਇ, ਇਸੁ ਕਉ ਇਤਨੀ ਪਹੁਚਿ, ਬਰਿਆਸ ਕੀਏ
ਇਸ ਤੇਰੀ ਇਬਾਦਤਿ ਕਉ, ਨ ਇਤਨੀ ਪਹੁਚਿ ਤੈਂ ਨੇ ਇਸੁ ਕਉ
ਦੀਨੀ ਹੈ। ਤਬ ਉਨਾ ਗਲਾ ਕੀਆ ਗਲਾ ਕਰਿ ਮੁਜਾਵਰੀਆਂ
ਉਨੋ ਲੋਕੋ ਕਉ। ਜੋ ਮਕੇ ਕੇ ਲੋਕ ਥੇ ਤਿਨਾ ਕਹਿਆ ਇਹ
ਇਸੁ ਨਾਹੀ, ਇਹ ਦਾਨਸਵੰਦ ਹੈ, ਨਿਵਾਜ਼ ਪੋਸ਼ ਹੈ। ਦੀਨਾ ਜਿਤਨੇ
ਲੋਕ ਹੈ ਸਭ ਇਸੀ ਕੇ ਪੀਛੇ ਨਿਮਾਜ ਕਰਤੇ ਹੈਂ ਪੰਜੇ ਵਖਤ। ਸਭਨਾ
ਕੇ ਅਗੇ ਇਹੋ ਨਿਮਾਜ ਕਰਤਾ ਹੈ। ਤਾ ਉਨਾ ਫਕੀਰਾ ਕਹਿਆ,
ਜਾ ਕਉ ਦੀਦੇ ਹੀ ਕਰਤਾ ਥਾ ਜੋ ਮੈਂ ਇਸੁ ਹੈ। ਤਬ ਉਨਹੋਂ ਕਹਿਆ,
ਇਹ ਮੁਸਲਮਾਨ ਹੈ, ਤਬ ਸਾਂਈ ਪਹੁਚਿ ਹੈ। ਜਾ ਹੈਰਾਨ ਥੇ ਇਸੁ
ਕਉ ਇਤਨੀ ਪਹੁਚਿ, ਕਹਾ ਤੇ ~~[illegible]~~ ਹੋਈ।

ਬਰਸ ਦਿਨ ਬਾਬਾ ਮਕੇ ਰਹਿਆ। ਉਹਾ ਸਬਦ ਹੋਆ। ਰਾਗੁ ਬਸੰਤੁ।

ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ।
ਚਾਰੇ ਦੀਵੇ ਚਹੁ ਹਥਿ ਦੀਏ, ਏਕਾ ਏਕਾ ਵਾਰੀ ॥੧॥

ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤ ਤੁਮਾਰੀ ॥੧॥ ਰਹਾਉ।
ਘਰ ਘਰ ਲਸਕਰ ਪਾਵਕ ਤੇਰਾ ਧਰਮ ਕਰੇ ਸਿਕਦਾਰੀ।
ਧਰਤੀ ਦੇਗ ਮਿਲੈ ਇਕ ਵੇਰਾ ਭਾਗ ਤੇਰਾ ਭੰਡਾਰੀ ॥੨॥
ਨਾ ਸਾਬੂਰ ਹੋਵੈ ਫਿਰਿ ਮੰਗੈ ਨਾਰਦ ਕਰੈ ਖੁਆਰੀ।
ਲਬ ਅੰਧੇਰਾ ਬੰਦੀ ਖਾਨਾ ਅਉਗਣ ਪੈਰਿ ਲੁਹਾਰੀ ॥੩॥
ਪੂੰਜੀ ਮਾਰਿ ਪਵੈ ਨਿਤ ਮੁਦਗਰ ਪਾਪ ਕਰੇ ਕੋਟਵਾਰੀ।
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮਾਰੀ ॥੪॥
ਆਦਿ ਪੁਰਖ ਕਉ ਅਲਹੁ ਕਹੀਐ ਸੇਖਾ ਆਈ ਵਾਰੀ।
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥੫॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ।
ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ ॥੬॥
ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ।
ਚਾਰੇ ਕੁੰਟ ਸਲਾਮ ਕਰਹਿਗੇ ਘਰਿ ਘਰਿ ਸਿਫਤਿ ਤੁਮਾਰੀ ॥੭॥
ਤੀਰਥ ਸਿੰਮ੍ਰਿਤਿ ਪੁੰਨ ਦਾਨੁ ਕਿਛੁ ਲਾਹਾ ਮਿਲੈ ਦਿਹਾੜੀ।
ਨਾਨਕ ਨਾਮ ਮਿਲੈ ਵਡਿਆਈ ਮੇਕਾ ਘੜੀ ਸਮ੍ਹਾਲੀ ॥੮॥

ਅੱਗੇ ਜਿਹੜੇ ਲੋਕ ਸੇ ਸਭ ਆਣ ਪੈਰੀਂ ਪਏ, ਸਭ ਸੇਵਕ ਹੋਏ। ਤਾਂ ਮੱਕਾ ਮਦੀਨਾ ਸਭ ਮੁਲਕ ਦੇਖਿ ਕੇ ਬਗਦਾਦ ਸਹਰ ਬਾਬਾ ਜੀ ਫਿਰ ਉਜੈਣੀ ਆਇਆ। ਜਿਥੇ ਕਹਾਂ ਰਾਜਾ ਜੀ ਭਰਥਰਿ ਪੂਰਬ ਹੋਗ

ਨੁਰਾਇ ਨਿਵਾਜਿਆ ਸੀ, ਬਾਰਹੁ ਬਰਸ ਫਿਰਿ ਤਲਵੰਡੀ ਆਇਆ।
ਏਹਿ ਵਰੇ ਮਸਾਫ਼ਰਾਨ ਪਰ ਚਾਕਰੀ ਕੀਤੀ ਦਉਲਤ ਖਾਨ ਕੀ। ਬਾਰਾ
ਬਰਸ ਉਦਾਸੀ ਕੀਤੀ, ਫੇਰਿ ਘਰਿ ਆਇਆ ॥੧॥੧੫॥

Here the account of his visit to Mecca, is much simpler, no miracles take place, no turning of Mecca, no discussion with Rukndin. No details at all about Madina & Bagdad. This evidently is a version much earlier than Bhai Gurdas, who mentions the turning of Mecca & Guru Nanak's adopting the blue garb of Mohammadan faqir, taking a book under his armpit & a prayer carpet on his shoulder. According to this version, he leads the prayer in Kaaba, of course this is impossible. The hymn quoted is appropriate; and says that it is the time of Mohammedans [illegible]

Here end the 12 years of his Udasi and Syria & Mecca is also Rameshwar & all Tirthas, Dwarka & Jagannath included

are done within this period of 12 years from the date of his leaving Sultanpur. His halt at Sultanpur is given as only two years. We seem to be on firmer ground here than in other Sakhis.

---

ਸਾਖੀ ਹੋਰ ਚਲੀ 1/6.

ਤਲਵੰਡੀ ਰਾਇ ਭੋਇ ਭੱਟੀ ਕੀ ਬਾਬਾ ਨਾਨਕ ਆਇ ਬੈਠਾ, ਕੋਸ ਦੁਇ ਤਿਨ ਉਤੇ ਜਾਪਦੁ (jungle) ਬਾਹਰ ਬਹਿ। ਤਾ ਮਰਦਾਨਾ ਡੂਮ ਬੋਲਿਆ ਅਜੀ ਹੁਕਮ ਹੋਵੈ ਤਾਂ ਘਰ ਦਾ ਹੋਇ ਫਿਰਿ ਆਵਾ। ਦੇਖਾ ਮਾਹੂ ਮੁਏ ਗਏ, ਕਿ ਜਾਣੁ ਓਨਾ ਦਾ ਹੋਇਆ। ਗੁਰੂ ਬਾਬੇ ਆਖਿਆ, ਮਰਦਾਨਿਆ! ਜੇ ਤੇਰੇ ਮਾਹੂ ਮਰਤਿ ਗਏ ਤਾ ਸੰਸਾਰ ਤੇ ਕਿਉਂਕਰਿ ਪਾਸਹਿਗੇ। ਜਾਹਿ ਜੇ ਤੇਰੇ ਜੀਉ ਹੈ ਤਾ ਮਿਲਿ ਆਉ। ਪਰ ਮੇਰਾ ਨਾਉ ਲਈ ਨਾਹੀ। ਜੇ ਕੋਈ ਆਇ ਪੁਛੈਗਾ ਜਿ ਨਾਨਕ ਦੀ ਕਾਈ ਖਬਰ? ਭਾਈ ਤੂੰ ਆਖਣੇ ਹਉ ਜਾਣਦਾ ਨਾਹੀ, ਜਿਦੇਕਣਾ ਸੁਲਤਾਨ ਪੁਰੋ ਤੇਰਾ ਸੁਣਾਇ ਨਿਕਲਿਆ ਹੈ, ਤਿਦੇਕਣਾ ਮੈਂ ਉਸਦਾ ਨਾਉ ਜਾਣਦਾ ਫਿਰਦਾ ਹਾਂ। ਕਿਹੁ ਨ ਜਾਪੀ ਜਿ ਕਿਥੈ ਗਇਆ, ਈਵੈਂ ਆਖੇ ਪੈਰੀ ਪਇਕੈ ਮਰਦਾਨਾ ਘਰਿ ਆਇਆ, ਲੋਕ ਮਿਲਿ ਗਇਆ ਮਰਦਾਨੇ ਦੁਆਲੇ। ਲੋਕ ਕਹੇ ਆਖਣੇ ਇਹੁ ਮਰਦਾਨਾ ਡੂਮ ਆਇਆ ਜਿ ਨਾਨਕ ਨਾਲਿ ਗਇਆ ਸਾ।

ਸਭ ਆਇ ਪੈਰੀ ਪਉਨਿ। ਇਉ ਜਾਣਨਿ ਜਿ ਮਰਦਾਨਾ ਡੂਮੁ ਹੈ,
ਪਰ ਬਾਬੇ ਦੇ ਨਾਲਿ ਦਾ ਪਰਤਾਪੁ ਉਸਦਾ ਆਇਆ। ਜਿਥੈ ਤੇ ਸਭ ਸੰਸਾਰ
ਆਇ ਪੈਰੀ ਪਵੈ। ਮਰਦਾਨੇ ਫੇਰੀ ਫੇਰੀ ਘਰ ਬਾਰ ਦੇਖਦੇ ਵਾਰੇ
ਕਾਲੂ ਦੇ ਆਇਆ। ਮਾਤਾ ਦਾਦੀ ਦੇਖਿਕੈ ਗਲ ਚਮੜੀਆ। ਮਾਤਾ
ਆਖਿਆ, ਮਰਦਾਨਿਆ ਕਾਈ ਨਾਨਕ ਦੀ ਖਬਰ ਆਖੁ। ਹੋਰੁ ਭੀ
ਆਇ ਪੁਛਨਿ ਕਿਥਾਊ ਨਾਨਕ ਦੀ ਖਬਰ। ਮਰਦਾਨੇ ਆਖਿਆ, ਜੀ
ਜਿਦੇਕਣਾ ਸੁਲਤਾਨਪੁਰੇ ਡੇਰਾ ਛੁਟਾਇ ਨਿਕਲਿਆ ਸੀ, ਤਿਦੇਕਣਾ
ਕਿਛ ਨ ਜਾਪੀ ਕਿਥੈ ਗਇਆ, ਤਉ ਭੀ ਉਸਦਾ ਨਾਉ ਜਪਦਾ ਫਿਰਦਾ ਹਾਂ।
ਓਹ ਕਿਥਾਉ ਹੈ ਸੁ ਓਹੋ ਜਾਣੈ। ਮਰਦਾਨਾ ਰਤੀਕੁ ਗਲ ਕਰਦਾ ਕਿਨੈ
ਡਿਠਾ ਕਿਨੈ ਨ ਡਿਠਾ, ਉਥਹੁ ਮਰਦਾਨਾ ਫੇਰਿ ਨਿਕਲਿਆ। ਬਾਬੇ
ਦੀ ਮਾਤਾ ਆਖਿਆ ਇਹੁ ਜੁ ਘੜੀਏ ਫੇਰਿ ਨਿਕਲਿਆ, ਸੋ ਇਹੁ
ਖਾਲੀ ਨਾਹੀਂ। ਮਾਤਾ ਕਛੁ ਮਠਿਆਈ ਕਿਛ ਮੇਵਾ ਕਿਛ ਕਪੜੇ
ਲੈਕੇ ਚੇਲਣੀਆ ਨਾਲੀ, ਗਿਰਾਉ ਦਾ ਬਾਹਰਾ ਕਰਕੇ। ਜਿਧਰ ਮਰ-
ਦਾਨਾ ਨਿਕਲਿਆ ਸੀ ਉਤੈ ਰਾਹਿ ਪਉੜੀਆ ਚਲੀ। ਆਵਦੀ ਆਵਦੀ
ਅਗਾਹਾ ਆਈ ਤਾਂ ਦੇਖੀਆਸੁ ਪਰੇ ਕੋਹ ਦੁਇ ਅਗਾਹੀ ਆਈ
ਉਜਾੜਿ ਸੀ, ਤਿਸ ਵਿਚ ਬਾਬਾ ਬੈਠਾ ਸੀ। ਤਾਂ ਪਹੁ ਜਾਣੀਐ
ਜਾ ਬਾਬੇ ਨਾਨਕ ਮਾਤਾ ਨਦਰੀ ਆਈ। ਬਾਬਾ ਜੀ ਦੇਖੈ ਤਾਂ
ਮਾਤਾ ਆਵਦੀ ਹੈ। ਗੁਰੂ ਬਾਬੇ ਆਖਿਆ, ਮਰਦਾਨਿਆ ਮਾਤਾ

ਆਦਰੀ ਹੈ। ਤਾ ਫਕੀਰ ਆਈ ਬਾਬਾ ਜੀ ਉਠਿ ਕਰਿ ਪਰਦਖਣਾ ਦੇਕੇ ਧਰਤੀ ਤੇ ਪਇ ਗਇਆ, ਪੈਰੀ ਪੈਕੇ। ~~ਜਾ~~ ਮਾਤਾ ਆਇ ਕਰਿ ਸਿਰ ਚੁਮਿਆ ਗੁਰੂ ਨਾਨਕ ਦਾ, ਅਤੇ ਲਗੀ ਆਖਣ ਹਉ ਵਾਰੀ ਹਉ ਵਾਰੀ ਮੇਰਾ ਬੇਟਾ! ਤੁਧ ਵਿਟਹੁ ਹਉ ਵਾਰੀ ਬੇਟਾ, ਹਉ ਕੁਰਬਾਣੁ ਕੁਰਬਾਣ ਕੀਤੀ ਬੇਟਾ। ਹਉ ਬਲਿਹਾਰੀ ਬਲਿਹਾਰੀ ਕੀਤੀ ਬੇਟਾ, ਤੇਰੇ ਦਰਸ਼ਨ ਵਿਟਹੁ। ਹਉ ਨਿਹਾਲ ਕੀਤੀ, ਜੋ ਤਉ ਆਪਣਾ ਦਰਸ਼ਨ ਦਿਤਾ ਬੇਟਾ। ਤੇਰਿਆ ਪੈਰਾ ਵਿਟਹੁ ਵਾਰੀ ਬੇਟਾ, ਇਨ ਨੈਣਾਂ ਵਿਟਹੁ ਵਾਰੀ ਬੇਟਾ, ਤੇਰਿਆ ਬਚਨਿਆ ਵਿਟਹੁ ਵਾਰੀ ਬੇਟਾ। ਜਿਥੈ ਜਿਥੈ ਤੂੰ ਫਿਰਦਾ ਸਹਿ ਤਿਨ ਥਾਵਾਂ ਵਿਟਹੁ ਵਾਰੀ ਬੇਟਾ। ਤੁਧੁ ਨਿਹਾਲ ਕੀਤੀ ਮੇਰੇ ਨਾਨਕਾ। ਤਾ ਗੁਰੂ ਬਾਬੇ ਨੂੰ ਸੈਕ ਲਾਗੈ*, ਪੁਤ੍ਰ ਮਾਤਾ ਦੇ ਮਿਲਣੇ ਨਾਲਿ ਗਦ ਗਦ ਹੋਇ ਗਇਆ। ਤਾ ਸ਼ਬਦ ਭੀ ਉਠਿਆ। ਰਾਗ ਵਡਹੰਸ।

ਹਉ ਵਾਰੀ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥
ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ।
ਜੋ ਰਤੇ ਸਹੁ ਆਪਣੈ ਤਿਨ ~~ਸਭ~~ ਭਾਵੈ ਸਭ ਕੋਇ ॥੧॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤ ਜਾਕਾ ਨਾਉ।
ਜਿਨ ਪੀਆਤੇ ਤ੍ਰਿਪਤਿ ਭਏ, ਹਉ ਤਿਨ ਬਲਿਹਾਰੈ ਜਾਉ ॥੨॥

* ~~ਸੈਕ ਲਾਗੈ ਪੁਤ੍ਰ ਦੇ [illegible]~~,

ਮੈਂ ਕੀ ਨਦਰਿ ਨ ਆਵਈ ਤੂੰ ਭਰੀਆ ਨਾਇ।
ਤ੍ਰਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥
ਨਾਨਕ ਤੇਰਾ ਬਾਣੀਆ, ਤੂੰ ਸਾਹਿਬੁ ਮੈਂ ਰਾਸਿ।
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥

ਤਾ ਮਾਤਾ ਕਰਕਰ ਮਠਿਆਈ ਮਿਠਿਆਈ ਮੇਵੇ ਅਗੈ ਰਖੇ। ਕਹਣਿ ਲਗੀ ਖਾਹਿ ਮੇਰਾ ਬੇਟਾ। ਜਉ ਦੇਖੀ ਤੁਧੁ ਦਿਤਾ ਤੂੰ ਖਾਹਿ ਮੇਰਾ ਜੀਉ ਖੁਸੀ ਹੋਵੈ। ਤਾ ਬਾਬਾ ਜੀ ਬੋਲਿਆ, ਮਾਤਾ ਜਉ ਰੱਜਾ ਜਾਂ। ਮੈਨੂੰ ਕਿਛੁ ਨਾਹੀ ਭਾਂਵਦਾ। ਤਾ ਮਾਤਾ ਆਖਿਆ, ਬੇਟਾ ਤੂੰ ਕਿਤੇ ਖਾਦੇ ਰੱਜਾ ਹੈਂ, ਜਾ ਦਿਤੁ ਤੁਧੁ ਨਾਹੀ ਭਾਵਦਾ। ਤਾਂ ਬਾਬਾ ਜੀਉ ਸਬਦੁ ਬੋਲਿਆ। ਸਿਰੀ ਰਾਗੁ।

ਸਭ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ
ਖਟ ਤੁਰਸੀ ਮੁਖ ਬੋਲਣਾ ਮਾਰਣ ਨਾਦ ਕੀਏ।
ਛਤੀਹ ਅੰਮ੍ਰਿਤ ਭਾਉ ਏਕ ਜਾ ਕਉ ਨਦਰਿ ਕਰੇ॥੧॥
ਮਾਤਾ ਹੋਰੁ ਖਾਣਾ ਖੁਸੀ ਖੁਆਰ।
ਜਿਤ ਖਾਧੇ ਤਨੁ ਪੀੜੀਐਂ ਮਨ ਮਹਿ ਚਲਹਿ ਵਿਕਾਰ॥੧॥ ਰਹਾਉ

ਤਾ ਮਾਤਾ ਕਹਿਆ, ਬੇਟਾ ਇਹ ਖਿਲਕਾ ਬਕੱਲ* ਦਾ ਉਤਾਰਿ, ਇਹ ਕਪੜੇ ਪੈਨ। ਫੇਰਿ ਬਾਬੇ ਆਖਿਆ:-

* ਗੁਰੂ ਸਾਹਿਬ ਮਸਾਫ਼ਰੀ [illegible] ਦੀਆਂ ਤਰਾਂ ਪਹਿਨਦੇ ਸਨ; [illegible]

ਪੈਨਣੁ ਰਤਾ ਮਨੁ ਰਤਾ ਸੁਪੇਦੀ ਸਤੁ ਦਾਨੁ।
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰੁ ਧਿਆਨੁ।
ਕਮਰਬੰਦ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥
ਮਾਤਾ ਹੋਰੁ ਪੈਨਣੁ ਖੁਸੀ ਖੁਆਰੁ।
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ।

ਫਿਰ ਦਾਦੇ ਕਾਲੂ ~~ਕੋਲ~~ ਨੇ ਖਬਰ ਹੋਈ। ਚੰਗੇ ਘੋੜੇ ਦਾਦਾ ਕਾਲੂ ਦਉੜਿਆ। ਜਿਥੇ ਬਾਬਾ ਬੈਠਾ ਸਾ ਤਿਥੇ ਆਇਆ। ਬਾਬਾ ਜੀਉ ਉਠਿਕਰ ਪਰਦਖਣਾ ਦੇਕਰ ਪੈਰੀ ਪਈਆ ਖੜਾ ਹੋ ਰਹਿਆ। ਦਾਦਾ ਕਾਲੂ ਜਾ ਜਾ ਬਿਨੀਪਾਤ ਸਭਾ ਕਰਦ। ਦਾਦੇ ਕਹਿਆ ਜੀਉ ਘੋੜੇ ਚੜ੍ਹੀਐ, ਅਤੇ ਘਰਿ ਚਲੀਐ, ਆਸਾ ਫੇਰਿ ਨਵੇ ਉਪਾਵੇ ਹੈਨਿ। ਇਵੇਕਾ ਘਰ ਦਿਸਹਿ। ਬਾਬੇ ਕਹਿਆ, ਘੋੜੇ ਮੇਰੇ ਕੰਮ ਨਾਹੀ ਆਵਦੇ। ਤਾ ਦਾਦੇ ਕਾਲੂ ਆਖਿਆ, ਹੋਰ ਘੋੜੇ ਚੰਗੇ ਹੈਨਿ ਜਿਨੀ ਤੂੰ ਚੜਿਆ ਹੈ। ਇਹ ਘੋੜੇ ਤੈਨੂੰ ਖੁਸੀ ਨਹੀਂ ਆਵਦੇ। ਤਾ ਬਾਬਾ ਬੋਲਿਆ, ਇਹ ਘੋੜੇ ਹੈਨਿ:—

ਘੋੜੇ ਪਾਖਰ ਸੁਇਨੇ ਸਾਖਤ ਬੂਝਣੁ ਤੇਰੀ ਵਾਟ।
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤ।
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤ॥੩॥
ਬਾਬਾ ਹੋਰ ਚੜ੍ਹਨਾ ਖੁਸੀ ਖੁਆਰ।
ਜਿਤ ਚੜ੍ਹਿਆ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ।੧। ਰਹਾਉ

ਤਾ ਦਾਦੇ ਆਖਿਆ ਜੀਉ ਇਕੇਗਾ ਘਰ ਜਿਸਹਿ ਅਜਾ ਭੁਤੇ ਉਸਾਰੇ
ਹੈਨਿ, ਜਿਨ ਪਿਛੋਂ ਪਰਮੇਸਰ ਆਏ ਹੋ। ਤੇਰਾ ਪਰਵਾਰੁ ਹੈ, ਇਕੇਗਾ
ਪਰਵਾਰੁ ਨੂੰ ਭੀ ਮਿਲੁ, ਅਤੈ ਘਰ ਭੀ ਦੇਖ ਨਵੇ ਉਸਾਰੇ ਹੈਨਿ।
ਮਾਉ ਭੀ ਆਖਿਆ ਨਾਨਕਾ ਜੀਉ ਬਾਣੇ ਲੇਹੁ। ਦਾਦੇ ਆਖਿਆ
ਹਉ ਤੈਨੋ ਲੈਣਿ ਆਇਆ ਹਾਂ, ਮੈਂ ਤੁਧੈ ਨੋ ਲੈਹਿ ਆਇਆ ਹਾ, ਮੇਰੇ
ਤੂੰ ਨਾਲਿ ਚਲੁ। ਤਾ ਬਾਬਾ ਜੀਉ ਬੋਲਿਆ,

ਘਰ ਮੰਦਰ ਖੁਸੀਆ ਨਾਮ ਕੀ ਨਦਰਿ ਤੇਰੀ ਪਰਵਾਰ।
ਹੁਕਮ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤ ਅਪਾਰੁ।
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੈ ਬਿਚਾਰੁ ॥੪॥
ਬਾਬਾ ਹੋਰ ਸਉਣਾ ਖੁਸੀ ਖੁਆਰ।
ਜਿਤ ਸੁਤੇ ਤਨ ਪੀੜੀਐ ਮਨ ਮਹਿ ਚਲਨਿ ਵਿਕਾਰ ॥੧॥ ਰਹਾਉ।

ਤਾ ਫਿਰਿ ਬਾਬਾ ਜੀ ਬੋਲਿਆ, ਮਾਤਾ ਜੀ ਅਸੀ ਤੁਸਾਡੇ ਹੀ ਪਾਸਿ ਹਾਂ।
ਹੁਣ ਤਾਂ ਅਸਾਨੋ ਖੁਸੀ ਕਰੇਹੁ। ਤਾ ਮਾਤਾ ਆਖਿਆ, ਜੀ ਮੇਰੇ ਮਨ ਸੰਤੋਖ
ਕਿਉ ਕਰਿ ਆਵੈਗਾ, ਜਿ ਤੂੰ ਆਇਕਰਿ ਫਿਰਿ ਜਾਵਹਿਗਾ। ਤਾ ਬਾਬੇ ਕਹਿਆ
ਮਾਤਾ ਮੇਰੇ ਦਰਸਨ ਕਰਹੈਂ ਤੇਰੇ ਅਤੈ ਦਾਦੇ ਕਾਲੂ ਦੇ ਮਨ ਸੰਤੋਖ ਆਵੈਗਾ।
ਬਾਬੇ ਦੇ ਇਤਨੇ ਕਹਣੇ ਨਾਲਿ ਮਾਤਾ ਨੋ ਅਤੇ ਦਾਦੇ ਕਾਲੂ ਨੋ ਸੰਤੋਖ
ਆਇ ਗਇਆ। ਬਾਬਾ ਜੀ ਫਿਰਿ ਉਥੌਂ ਹੁ ਰਹਿਆ॥੧॥੧੬॥

Quite pathetic; should be reproduced in my history book

Nanak Meets K. Brahm — ਸਾਖੀ ਹੋਰ ਚਲੀ॥ 17.

ਸ੍ਰੀ ਗੁਰੂ ਬਾਬਾ ਜੀ ਉਥਹੁ ਗਇਆ। ਨਦੀ ਦੇ ਉਰਾਰ ਅਤੇ ਬਿਆਸ ਦੇ ਆਰਿ ਵਿਚਲੇ, ਸਾਂਦਲ ਦੇ ਵਿਚਲੇ, ਜੰਗਲ ਜੰਗਲ ਉਤ ਗਏ। ਪਟਣ ਦੇ ਮਿਲਾਉ ਥੇ, ਤਿਨਿ ਵਿਚਿ ਬਾਬਾ ਨਾਨਕ ਜੀ ਆਇਆ। ਕੋਹ ਦੁਇ ਤਿੰਨ ਦੀ ਉਜਾੜਿ ਥੀ, ਤਿਸ ਵਿਚ ਪਟਣ ਦਾ ਪੀਰ ਸੀ ਬਾਬਾ ਫਰੀਦ ਦੇ ਤਖਤੇ ਸੇਖ ਬ੍ਰਹਮ। ਬਾਬਾ ਜਾਇ ਉਸਦਾ ਮੁਰੀਦ ਲਕੜੀਆ

(?) tree, a mistake, see also page 79 (copied)

ਚੁਣਨ ਗਇਆ ਥਾ ਕਾਮਲ ਦਰਵੇਸ, ਖਬਰਦਾਰ, ਖੁਦਾਇ ਦਾ ਪਿਆਰਾ। ਪੀਰ ਦੇ ਹੁਕਮੁ ਨਾਲਿ ਲਕੜੀਆ ਚੁਣਨ ਗਇਆ ਥਾ। ਉਤ ਉਜਾੜਿ ਬਾਬਾ ਜੀ ਬੈਠਾ ਥਾ। ਮਰਦਾਨਾ ਰਬਾਬ ਵਜਾਇਦਾ ਸੀ, ਮਰਦਾਨੇ ਸਲੋਕ ਦਿਤਾ:-

ਆਪੇ ਪਟੀ ਕਲਮ ਆਪਿ ਉਪਰਿ ਲੇਖ ਭੀ ਤੂੰ।
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ।੧।

ਜਾ ਇਹ ਸਲੋਕ ਮਰਦਾਨੇ ਦਿਤਾ, ਤਾਂ ਓਹ ਲਕੜੀਆ ਚੁਣਦਾ ਸੀ, ਸੋ ਲਕੜੀਆ ਛੋਡਿ ਕਰਿ ਆਇ ਬਾਬੇ ਥੋਂ ਸਿਰ ਨਿਵਾਇਸੁ, ਅਤੇ ਪੈਰਾ ਸਿਧਾ ਜਾਇ ਕਰਿਕੈ ਬੈਠਿ ਗਇਆ। ਜੋ ਕਰਿ ਬਾਬੇ ਜੀ ਦਾ ਦਰਸਨ ਕੀਤੋਸੁ। ਦਰਸਨ ਦੇਖਿ ਕਰਿ ਬਹੁਤੁ ਖੁਸਹਾਲੁ ਹੋਇ ਗਇਆ। ਕਹੈ, ਜਿਸਾ ਦਾਤੁ ਖੁਦਾਇ ਜਿਨਿ ਇਹੁ ਦੀਦਾਰੁ ਦਿਖਾਇਆ। ਵਡਾ ਖੁਦਾਇ ਹੈ। ਤਾ ਫਿਰਿ ਆਖਿਓਸੁ, ਬਾਬਾ ਜੀ ਏਸ ਰਬਾਬੀ ਨੂੰ ਹੁਕਮੁ ਥੀਵੈ ਜਿ ਮੈ ਨੂੰ ਫਿਰਿ ਬੈਤ ਸੁਣਾਏ ਜੋ ਤਿਤਾ ਆਖਸੁ। ਤਾ ਬਾਬੇ ਮਰਦਾਨੇ ਨੂੰ ਕਹਿਆ।

ਤਾ ਮਰਦਾਨੇ ਦੇਤ ਆਖਿਓ, ਤਾ ਓਨਿ ਫਕੀਰ ਆਖਿਆ, ਜੀ
ਮੈਂ ਨੂੰ ਇਕ ਬੈਂਤ ਸਿਖਾਲੀਐ। ਮਰਦਾਨੇ ਉਸਨੂੰ ਸਿਖਾਇਆ।
ਓਹ ਜਕੜੀਆਂ ਗੌਂਦੇ ਪੀਰ ਕੋਲ ਆਇਆ। ਜਕੜੀਆਂ ਆਖਕੇ
ਪੀਰ ਪਾਸਿ ਬੈਠਾ। ਬੈਠ ਕਰਿ ਬੋਲਿਆ, ਪੀਰ ਸਲਾਮਤੀ! ਇਕੁ
ਦੇਰਾ ਖੁਦਾਇ ਦਾ ਪਿਆਰਾ ਮੈਨੂੰ ਮਿਲਿਆ, ਤਿਸਦੀ ਕੀਮਤਿ
ਕਿਛੁ ਨਾਹੀ ਕਹੀ ਜਾਂਦੀ। ਪੀਰ ਪੁਛਿਆ ਬੱਚਾ ਕਿਥੈ ਮਿਲਿਓ।
ਤਾ ਉਨਿ ਆਖਿਆ, ਪੀਰ ਸਲਾਮਤੀ ਮੈਂ ਜਕੜੀਆਂ ਕੁਨਹ
ਗਇਆ ਆਸਾ, ਸੁ ਜਾ ਡੇਖਾ ਤਾ ਇਕੁ ਰਬਾਬ ਵਜਾਇਦਾ ਹੈ
ਅਤੇ ਇਕ ਦੂਜਾ ਅਤੀਤੀਆ ਬੈਠਾ ਹੈ। ਨਾਨਕ ਨਾਉ ਹੈਸੁ।
ਆਪਣੇ ਬੈਂਤ ਆਖਦਾ ਹੈ। ਤਾ ਪੀਰ ਆਖਿਆ ਜਿ ਬਚਾ ਕੋਈ
ਬੈਂਤ ਤਉ ਭੀ ਸਿਖਿਆ ਓਹ ਕਹੁ। ਤਾ ਉਸ ਆਖਿਆ, ਜੀ ਮੈਂ
ਪੀਰੁ ਇਕੁ ਬੈਂਤ ਮੈਂ ਨੂੰ ਭੀ ਯਾਦੁ ਥੀਆ, ਓਹ ਕਹੁ। ਪੀਰ
ਆਖਿਆ ਡਿਖਾ ਅਜਾਇਬੁ ਡਿਖਾ ਕਿਹਾ ਬੈਂਤੁ ਹੈ। ਤਾ ਉਨਿ ਆਖਿਆ।

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭੀ ਤੂੰ।
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੧॥

ਤਾ ਪੀਰ ਬੋਲਿਆ, ਬਚਾ ਕਿਹੁ ਸਮਝਿਓ ਇਸਦਾ ਬਿਆਨ। ਤਾ ਉਸਕਰ
ਆਖਿਆ ਜੀ ਕਿਹੁ ਸਮਝਾਂ ਦੇਹੁ ਇਸਦਾ ਬਿਆਨੁ। ਪੀਰ ਆਖਿਆ
ਬੇਟਾ ਜਿਸਦਾ ਇਹ ਆਖਿਆ ਹੈ ਸੁ ਖੁਦਾਇ ਨੂੰ ਅਪੜਿਆ ਹੈ।

x ਮੈਂ in Copyist's hand

## ਸਾਖੀ ਹੋਰ ਚਲੀ। 25.

*Some intimate details of his daily life at Kartarpur*

ਤਾ ਫਿਰਿ ਬਾਬਾ ਨਾਨਕ ਕਰਤਾਰਪੁਰਿ ਰਹਿਆ। ਤਾ ਇਕ ਵਰੀ ਉਦਾਸਿਆ। ਇਕਤੁ ਰੇਵਤਿਆ ਦੀ ਖੂਹੀ ਉਜਾੜੀ। ਸੁਰਗ ਕੈਤ ਦਰੁ ਗਇਆ। ਤਾ ਬਾਬੇ ਓਹ ਦਰੁ ਕਿਹਾਇਆ। ਕਿਹਾਇ ਕਰਿ ਦਖਣ ਕੈਤ ਦੂਜਾ ਦਰੁ ਰਖਿਆ, ਜਿਤੁ ਵਿਚਿ ਨਿਤ ਕਰਿ ਇਕ ਆਦਮੀ ਵੜੈ। ਬਾਬੇ ਦੀ ਬੈਠਕ ਇਕ ਚਉਤਰਾ ਰੇਤਿਆ ਦਾ, ਸੰਦੇ ਜਿਤਨਾ। ਉਸੈ ਉਪਰਿ ਇਕ ਕਪੜੇ ਦਾ ਪੂਜਾ ਵਿਛਾਇ ਛਡਿਆ ਤਿਸ ਉਪਰਿ ਬਾਬਾ ਬੈਠਾ। ਰਬਾਬੀ ਕੀਰਤਨੁ ਕਰੇ, ਸੰਗਤਿ ਪਾਸਿ ਬੈਠੈ। ਜਿਚਰੁ ਤੀਕ ਬਾਬਾ ਬੈਠਾ ਰਹੇ ਤਿਚਰੁ ਤੀਕੁ ਮਰਦਾਨਾ ਕੀਰਤਨੁ ਕਰੈ। ਜਬ ਪਹਰੁ ਦਿਨੁ ਚੜ੍ਹੇ ਤੇ ਰਹੈ ਤਾ ਮਰਦਾਨਾ ਆਰਤੀ ਸੋਹਲਾ ਕਰੈ। ਜਬ ਆਰਤੀ ਸੋਹਲਾ ਗਾਵਿ ਚੁਕੈ ਤਾ ਆਗਿਆ ਹੋਵੈ ਸਬਦੁ ਵੇਲਾ ਸਿਖਹੁ, ਇਕਤੁ ਤਰਫ ਹੋਇ ਕਰਿ। ਤਾ ਸਿਖ ਸਬਦਿ। ਅਤੈ ਝੂਰਿ ਝੂਰਿ ਇਕ ਜਾਨਿ। ਬਾਬਾ ਓਹਦੁ ਆਪਣੇ ਚੌਕਾ ਕਰਕੈ ਦੇਗ ਉਹਿ ਵਰਤਿਆਉ ਜਾਇ। ਹੋਰ ਸਭ ਜਾਨਿ ਇਕ ਗੁਰੂ ਅੰਗਦ ਨਾਲਿ ਜਾਇ। ਗੁਰੂ ਬਾਬਾ ਜਾਇ ਕੈ ਵਰਤਿਆਉ ਵਿਚਿ ਧਸੇ ਰਹਿ ਜਾਏ। ਤੈਰਾ ਨਾਦਰ ਉਪਰਿ ਧਰਕਰ ਅਗੋਂਹਾ ਉਪਰ ਰਖਿ ਕਰਿ ਵਰਤਿਆਉ ਵਿਚਿ ਟੁਬੀ ਮਾਰੇ ਇਕ। ਫਿਰਿ ਜਿਥੈ ਜਬ ਪਾਣੀ ਆਵੈ ਤਿਥੈ ਬਾਬਾ ਖੜਾ ਰਹੈ। ਅਰਧੀ ਪਹਰ ਰਾਤਿ ਖੜਾ ਰਹੈ। ਜਬ ਸੰਪੂਰਨ ਪੂਰਨ ਵੜੈ ਤਬ ਬਾਬਾ ਬਾਹਰਿ ਆਵੈ। ਤੋਪਇਕਰ ਅੰਗੋਛਾ ਸਿਰਿ ਬੰਨੈ। ਕੁਪੀਨ ਸੁਕੀ ਤੇੜ ਕਰੇ। ਅਤੇ

ਤ੍ਰਿਨੀ
1 ਤ੍ਰਿਪੀਨ ਡੰਡੌਤ ਨਾਲਿ ਬੈਠਿ ਕਰਿ ਹਥ ਪੈਰ ਧੋਇ ਕਰਿ ਏਕ ਡੰਡਉਤ
ਪੂਰਬ ਕੀ ਤਰਫ ਕਰੇ, ਪਿਛਲੀ ਧੋਤੀ ਅਡੀਆ ਉਪਰਿ ਜਾਇ ਰਹੈ।
ਇਕ ਡੰਡਉਤ ਪਛਮ ਕੀ ਤਰਫ ਕਰੇ ਸਿਰ ਅਡੀਆ ਉਪਰ ਜੋਜਾਇ
ਰਹੈ, ਤਕ ਕੀ ਕੋਪੀ ਨਿਕਸਿ ਆਵੈ। ਇਕ ਡੰਡਉਤ ਦਖਣ ਕੀ
ਤਰਫ ਕਰੇ। ਚਾਰੇ ਡੰਡਉਤਾ ਕਰਿ ਕੈ ਛੋੜਿ ਤੇਲ ਚਾਦਰ ਕੇਰ ਇਕ
ਚਾਦਰ ਉਪਰਿ ਕਰੇ। ਜਬ ਹੋਰ ਬਸਤ੍ਰ ਜੋ ਤਬ ਅੰਗਾਰ ਆਇ ਪੈਰੀ ਪਵੈ।
ਤਬ ਬਾਬਾ ਆਖੈ ਸਚ ਪੁਰਖਾ, ਤੇਰਾ ਭਲਾ ਹੋਗੁ। ਤਬ ਬਾਬਾ ਉਥਹੁ
ਚਲੈ ਅਗੈ ਕਿਸੈ ਬਿਰਖ ਹੇਠਿ ਇਕੈ ਰੁਖਾ ਉਪਰਿ ਜਾਇ ਚੜੀਆਂ। ਸਿਖਾਂ
ਨੇ ਖਬਰ ਹੋਵੈ ਬਾਬਾ ਫਲਾਣੀ ਰੋੜੀ ਬੈਠਾ ਹੈ। ਸਿਖ ਆਇ ਝੁਕਹਿ।
ਉਥਾਊ ਨੇੜੈ ਜਾਇ ਕੋਈ ਪੈਰੀ ਪੈ ਨ ਸਕੈ। ਦੂਰੋ ਪੈਰੀ ਪੈ ਕਰਿ ਹਟ
ਜਾਹਿ। ਜਦ ਕੋਈ ਪੈਰੀ ਪਵੈ ਤਾ ਬਾਬਾ ਆਖੈ, ਸਚ ਪੁਰਖਾ ਕਰਤਾ
ਭਲਾ ਕਰੇਗਾ। ਜਬ ਰਸੋਈ ਹੋਵੈ ਤਾ ਰਸੋਈਆ ਆਇ ਖੜਾ ਹੋਵੈ।
ਰਸੋਈਆ ਚੁਪ ਕਰਕੈ ਜਾਇ ਖੜਾ ਹੋਵੈ। ਜਬ ਬਾਬਾ ਆਪਿ ਨਦਰਿ
ਕਰਿ ਦੇਖੈ ਤਾ ਆਖੈ, ਪੁਰਖਾ ਰਸੋਈ ਹੋਈ ਹੈ, ਤਾ ਰਸੋਈਆ
ਕਹੈ ਜਿਹੋ ਦੀ ਕੀਤੀ ਪਾਤਿਸਾਹੁ ਹੋਈ ਹੈ। ਤਾ ਬਾਬਾ ਰਸੋਈ
ਦੇਖਿ ਚਕਿ ਕਰਿ ਆਖਿਆ ਕਰੋ ਜਾਹੁ ਬਚਾ ਲੇ ਦੇਹੁ। ਜੇ ਸਿਆਣਾ ਹੋਵੈ
ਤਾ ਕਿਤਨੀ ਰੋਟੀ ਜੇ ਉਜਾੜ ਹੋਇ ਤਾਂ ਦਾਣਾ ਰੋਟੀ, ਜਿਤਨ ਆਹਾਰ
ਕਿਸੈ ਦਾ ਹੋਵੈ ਸੋ ਜੈ ਉਹੈ। ਬਾਬੇ ਦਾ ਏਹੋ ਆਹਾਰੁ ਥਾ। ਦਰਸ

ਦਿਤਾ ਬਾਬਾ ਸਾਹੁ ਬੈਠਾ। ਅਗਲੇ ਦਿਨ ਇਕ ਤਸੀ ਰੋਟੀ ਦੀ ਢਕ
ਰਖਦਾ। ਕੁਇ ਵਖਤ ਸਿਖਾਂ ਨੇ ਰਸੋਈ ਹੋਈ। ਜੇਹੀ ਸਿਰਦਾ
ਕੋਈ ਦੇਸਾਂਤਰੀ ਸਿਖ ਆਵੈ ਤੇਹਾ ਪਰਸਾਦੁ ਸਿਕਦਾ। ਸਗਉਤੀ
ਕੀ ਪਉੜੀ। ਜੇਕ ਬਹੁਤੁ ਭੂਖ ਪਇਆ ਤਾਂਨਕੁ ਨਾਨਕ ਜਲਿ
ਬਲਿ ਹੋਇ ਗਇਆ। ਸਭ ਸੰਸਾਰ ਤੁਟ ਪਇਆ। ਤਿਤੁ ਸਦਕਾਰ
ਸਤਾ ਤੋਪਿਆ ਜਾਇ। ਜੇ ਘਰਿ ਹੋਇ ਤਾ ਕਦੀ ਹਜਾਰ ਭੁਖਿ ਜਾਹਿ।

N.P.// ਇਕ ਦਿਨ ਬਾਬਾ ਕੀਤਾ ਨਾਵਦਾ ਸੀ। ਤਿਉ ਅੰਗਦ ਪਾਸਿ ਜਾਇ ਖੜਾ
ਹੋ ਰਹਿਆ। ਅਤੇ ਬਾਬਾ ਦਰੀਆਉ ਵਿਚਿ ਖੜਾ ਸੀ, ਸਿਆਲ
ਸਾਹੁ ਸੀ ਅਤੇ ਵਰੂ ਅਤੇ ਮੀਹੁ ਭੀ ਆਇਆ, ਬਹੁਤੁ ਪਾਲਾ ਪਇਆ।
ਠੰਡ ਗੁਰੂ ਅੰਗਦ ਸਹਿਆ। ਗਲ ਦੇ ਕਪੜੇ ਸੀਤ ਨਾਲਿ ਭਿਜ ਗਏ
ਗੁਰੂ ਅੰਗਦ ਦੇਗ ਠੰਡ ਪਸਰ ਗਈ। ਤਾ ਡਿਗ ਪਇਆ। ਜਬ ਬਾਬਾ
ਬਾਹਰਿ ਨਿਕਲੇ ਤਾ ਬਾਹਰ ਪੜਿਆ ਠੰਡਉਤ ਸੋਦਾ ਕਰਿ ਪਹੁਤਿਆ
ਅੰਗਦ ਪਾਸਿ ਗਇਆ। ਆਇ ਕਰ ਹਥ ਸਾਰੀਆਸੁ। ਬਾਬੇ ਜੀ ਦੇ
ਪੈਰ ਲਗਦੇ ਨਾਲਿ ਗੁਰੂ ਅੰਗਦ ਨੂੰ ਸੁਰਤਿ ਆਇ ਗਈ। ਘੜੂ ਘੜੂ
ਹੋਇ ਗਇਆ ਠੰਡ ਜਾਹਿ ਗਈ, ਗਰਮੀ ਹੋਇ ਆਇ। ਬਾਬੇ ਆਖਿਆ
ਬਚਾ ਅੰਗਦਾ ਕਿਆ ਹੋਇਆ ਸਾ ਤੁਧ ਨੋ। ਤਬ ਅੰਗਦ ਆਖਿਆ
ਜੀਉ ਪਾਤਿਸਾਹੁ ਤੂੰ ਸਭ ਕਿਛ ਜਾਣਤਾ ਹੈ। ਬਾਬੇ ਆਖਿਆ
ਆਖ ਸੁਣਾਇ, ਜੋ ਕਿਛ ਹੋਆ ਸਾ ਤੁਧ ਨੋ। ਤਾਂ ਅੰਗਦ ਆਖਿਆ

ਦੇਖੋ ਤਾਂ
ਜੀ ਐਸਾ ਲਾਗਿ ਕਦਾਹਿ ਸੀ ਦੇਹ ਅਪਵਿਤ ਹੋਇ ਗਈ ਕਿਛੁ ਜਾਣੁ ਨਾਹੀ ਕਿ ਕਿਆ ਪੜਿਆ। ਮੈਨੂ ਖਬਰ ਕਾਈ ਨਾ ਥੀਉ। ਤਾ ਬਾਬੇ ਨਾਨਕ ਆਖਿਆ ਤੁਧੁ ਕਿਆ ਗਲਿ ਹੈ। ਤਾਂ ਗੁਰੂ ਅੰਗਦ ਆਖਿਆ ਜੀ ਤੇਰਾ ਸਦਕਾ ਰਹਿ ਤਨਾ ਹਾਂ। ਜਾਹਦਾ ਹਾਂ ਜਿ ਕੋਈ ਪੁਰਖ ਦਾ ਸਗੁ ਹੈ, ਆਤਮੇ ਹੋਇਗਾ, ਸਤੈ ਤੇਰਾ ਸਦਕਾ ਗਰਮੀ ਹੋਗਈ ਹੈ। ਬਾਬੇ ਆਖਿਆ ਭਲਾ ਪੁਰਖਾ, ਤੁਧ ਸੁਖੀ ਹੈ? ਤਾ ਗੁਰੂ ਅੰਗਦ ਆਖਿਆ ਜੀਉ ਸੁਖੀ ਹਾਂ, ਤੇਰਾ ਸਦਕਾ। ਤਾ ਬਾਬੇ ਬੋਲਿਆ ਸਦਾ ਤੁਸਾਡੇ ਖੋਹਿ ਜਉ ਸੇਵਾ ਕਰਦਾ ਹਾਂ। ਤੁਸਾਡੇ ਕੂਤੇ ਇਹ ਸੇਵਾ ਨਾਹੀ ਹੋਈ। ਸਦਾ ਜਉ ਨੇ ਇਹ ਆਸ ਕਰਦਾ ਹਾਂ ਜਾ ਸਿਖਾਂ ਜੀ ਦੇ ਫਤੇ ਕਰਦਾ ਹਾਂ। ਜੋ ਕੋਈ ਨਾਨਕ ਪੰਥੀ ਕਰੇਂਦਾ ਤਿਸਕੀ
N.1 ਮੁਕਤਿ ਹੋਵੈਗੀ॥ ਤਬ ਬਾਬਾ ਨਾਨਕ ਆਇ ਕਰ ਇਕਾਂਤ ਰਖੇ ਭਾਰਣ ਅਤੇ ਇਹੋ ਆਖਦਾ ਫਿਰੈ। ਤੇਰਾ ਨਾਮੁ ਸੁਣਾਇਦਾ ਸੁਖ ਪ੍ਰਾਪਤਿ ਦੁਖ ਤਜਦਿਆ ਸੁਣਹੁ ਆਖੇ ਅਤੇ ਨਵੇਂ। ਇਸ ਸੇਵਾ ਕਰੇ ਬਾਬਾ ਨਾਨਕ। ਫਿਰ ਆਖੈ ਪਰਮਾਤਮਾ ਸਿਖਾਂ ਨੇ ਸਭ ਪ੍ਰਕਾਰ ਭੁਲਾਈਆਂ। ਜੋ ਕੋਈ ਸਿਖ ਕਿਛੁ ਮੈ ਆਖਦੇ ਸੋ ਜਾਵੇ ਕਿਛੁ ਨਾਹੀ। ਜੋ ਕੋਈ ਸਾਡੇ ਪਾਸਿ ਗਿਆਨੀ, ਧਿਆਨੀ, ਬੈਰਾਗੀ, ਅਤੀਤ, ਮੁੰਡੀਆ, ਜੰਗਮੇ, ਬ੍ਰਹਮਚਾਰੀ, ਜੋਗੀ ਦਿਗੰਬਰ ਸੰਨਿਆਸੀ, ਤਪਸੀ, ਰੂਪਧਾਰੀ, ਭਗਤੀ, ਰਬਾਬੀ, ਸਿਧੀ, ਭੇਖਧਾਰੀ, ਸਿਧ, ਸਾਧਿਕ, ਫਕੀਰ, ਕਾਮਲ, ਦਰਵੇਸ, ਪਾਤਸ਼ਾਹ, ਗਉਸ, ਅਉਲੀਆ, ਉਮਰਾਉ, ਮੋਜੀ, ਕਾਜੀ, ਪੀਰ, ਪੈਗੰਬਰ, ਹਿੰਦੂ, ਮੁਸਲਮਾਨ

ਗਿਰਹਸਤੀ, ਉਦਾਸੀ, ਜੋਗੀ, ਸੇਖ, ਜਤੀ, ਸਤੀ, ਗਣੀ, ਤਪੀ ਖੜੀ ਬ੍ਰਹਮਣ, ਸੂਦ੍ਰ, ਵੈਸ ਚਾਰੇ ਵਰਨ ਪੰਡਿਤ ਕਈ ਤੇ ਸਾਰੀ ਸਮਗ੍ਰੀ ਲੈਨ ਕਿ ਕੋਈ ਸਾ ਸਭ ਜਗ ਆਵਦਾ। ਕੋਈ ਜਿਸੀ ਮਨਸਾ ਕਰਿ ਆਵੈ ਤੇਸੀ ਮਨਸਾ ਪੂਰੀ ਹੋਵੈ। ਸੰਸਾਰ ਜਿਤੁ ਇਛਾ ਕਰਿ ਆਵੈ ਸਾ ਉਸਕੀ ਪੂਰੀ ਹੋਵੈ ਜਗਿ ਘਰਿ ਨਾਨਕੁ ਨਾਨਕੁ ਹੋਇ ਗਇਆ।

N.P. ਸੰਸਾਰ ਸਗਲ ਉਧਰਦਾ ਜਾਇ ॥ ਇਕ ਦਿਨ ਬਾਬੇ ਕਾ ਜੀਉ ਉਦਾਸ ਹੋਇ ਗਇਆ, ਸੰਸਾਰ ਕੀ ਪਰਵਿਰਤਿ ਤੇ। ਤਾ ਬਾਬਾ ਜਗ ਕਹੈ ਇਹ ਜੋ ਲੋਕ ਹੈ ਸੰਸਾਰ ਕੇ ਏ ਬਹੁਤੁ ਲਗਿ ਰਹੇ ਹੈਨਿ, ਇਨ੍ਹਾਂ ਨੋ ਛਡਿ ਕਰਿ ਇਕਾਂਤ ਹੋਇ ਬੈਸੀਐ। ਬਹੁਤੁ ਲੋਕਾ ਫੇਰ ਪਾਈ ਹੈ ਅਸਾ ਕਿਆ ਲੈਣਾ ਹੈ ਸੰਸਾਰ ਵਿਚਹੁ। ਇਕਤੁ ਸੋਧੇ ਸੰਸਾਰ ਅਉਧੂਤੁ ਛਪਿ ਕਰਿ ਬੈਠਿਆ ਪਰਮੇਸਰ ਜਪੀਐ। ਜਿਧਰ ਬਾਬਾ ਜਾਇ ਆਉਂਦੇ ਛਪਿ ਨਿਕਲੈ ਤਿਧਰ ਕਈ ਹਜਾਰ ਲੋਕ ਇਕਠੇ ਹੋਇ ਜਾਨਿ। ਬਾਬੇ ਨਾਨਕ ਦਾ ਕਿਸੀ ਲੇਖੀ ਨਾਉ ਸਮਸ੍ਰਾ। ਇਕ ਇਕਦਮ ਜੇ ਕਿਤੈ ਘਾਇ ਟਿਕੈ, ਤਿਥੈ ਕਈ ਲਖ ਮਿਲ ਜਾਨਿ।

ਇਕ ਦਿਨ ਬਾਬਾ ਪਤਿਆ ਨਿਕਲਿ ਗਇਆ। ਜਾ ਦੇਖੈ ਤਾਂ ਏ ਗੋਰਖ ਨਾਥ ਬੈਠਾ ਹੈ, ਇਕਲਾ ਪਰੁ ਨਾਲਿ ਕੋਈ ਨਾਹੀ। ਬਾਬੇ ਦੇ ਨਾਲਿ ਅੰਗਦੁ ਹੈ। ਤਬ ਬਾਬੇ ਆਖਿਆ ਸਿਧਾ ਤੂੰ ਜਾਹਦਾ ਹੈ ਇਹ ਕਉਣੁ ਹੈ। ਤਾਂ ਅੰਗਦ ਆਖਿਆ ਜੀ ਜਾਣਾ ਇਹੁ ਤਾਂ ਜਾਪੈ

ਬਾਬੇ ਆਖਿਆ ਬਚਾ, ਇਹ ਗੋਰਖਨਾਥ ਜੀ। ਤਬ ਬਾਬੇ ਆਖਿਆ
ਬਚਾ ਤੂੰ ਬਹੁ ਦੇਹੁ ਤਾਂ ਗੋਰਖ ਅਵਧੂਤ ਹੈ, ਤੇਰੇ ਦੇਸ ਨਾਹੀ
ਉਸਕੇ ਜਾਵਣਾ। ਤਬ ਗੋਰਖਨਾਥ ਕਹਿਆ, ਹੇ ਨਾਨਕ! ਇਸ
ਬਾਲਕ ਕਉ ਆਦੇਸ ਦੇਹਿ। ਤੇਰਾ ਸਾਖੀ ਹੈ, ਇਸਨੂੰ ਭੀ ਆਦੇਸ
ਦੇਹਿ। ਤਬ ਬਾਬੇ ਕਹਿਆ ਆਦੇਸ ਜੀ ਗੋਰਖਨਾਥ। ਉਨ ਕਹਿਆ
ਆਦੇਸ ਨਿਰੰਜਨ ਪੁਰਖ ਕਉ। ਆਦੇਸ ਤੇਰੀ ਗੋਰਖਨਾਥ ਬੋਲਿਆ।
ਹੇ ਨਾਨਕ ਤੈਂ ਤਾ ਅਚੰਭਾ ਵਡਾ ਕੀਤਾ, ਕੋਈ ਸਾਖੀ ਭੀ ਕਰ ਪਕਿਓ।
ਤਾ ਬਾਬੇ ਨਾਨਕ ਆਖਿਆ ਜੀ ਚਉਰਾਸੀਆ ਜੋਗਾ ਦਾ ਤੂੰ ਗੁਰੂ
ਹੈ ਤੁਧੁ ਕੋਈ ਸਾਖੀ ਨ ਕੀਤੋ, ਤਉ ਅਸਾ ਸੂਤਧਾਰੀ ਕਿਥੋ ਕਰੇ। ਤਾਂ
ਸ੍ਰੀ ਗੋਰਖਨਾਥ ਬੋਲਿਆ ਜੋ ਤਉ ਕਾਰੇ ਜੁਗ ਭਗਤਿ ਚਲਾਗਾਂ
ਕੋਈ ਸਾਖੀ ਨ ਜੰਪੇ। ਤਾ ਬਾਬੇ ਆਖਿਆ ਜੀ ਜੋ ਸਾਖੀ ਕਿਤੁ ਬੇਰਾ-
-ਗਤ ਹੋਂਦਾ ਹੈ। ਤਾਂ ਸ੍ਰੀ ਗੋਰਖਨਾਥ ਬੋਲਿਆ। ਸਲੋਕ।

ਮਨਸਾ ਮਾਰ ਕੋਈ ਜਿਨੈਂ ਨ ਸਾਖੀ ਗੁਰ ਸਮਾਨ ਨਹੀ ਦੇਖਾ।
ਸਬਦ ਸਾਰਖਾ ਗੁਰੂ ਨ ਮਿਲਿਉ ਫਿਰੈ ਸ੍ਰੀ ਗੋਰਖ ਨਾਥ ਅਕੇਲਾ।

ਤਬ ਗੋਰਖਨਾਥ ਕਹਿਆ ਨਾਨਕ ਜੀ ਐਸਾ ਸਾਮਨੁ ਹੈ ਤੈਸਾ ਸੰਗੀ ਹੋਏ
ਜੋ ਮਨ ਕੀ ਬੂਝੈ, ਉਸਕੇ ਮਨ ਕੀ ਓਹ ਬੂਝੈ ਤਬ ਓਹ ਸੰਗੀ ਹੋਈਐ।।
ਜੈਸਾ ਗੁਰੂ ਹੋਇ ਤੈਸਾ ਚੇਲਾ ਹੋਇ ਤਉ ਚੇਲਾ ਹੋਈਐ, ਅਰ ਜੈਸੀ ਸਬਦਿ
ਅਤਿ ਜੁਗਤਿ ਸਾਧਉ ਬਣੀ ਹੈ, ਐਸਾ ਪ੍ਰਚਣ ਕਰਿ ਤਉ ਪ੍ਰਗਾ ਹੋਈਐ

ਤਬ ਗੋਰਖਨਾਥ ਕਹਿਆ ਨਾਨਕ ਐਸਾ ਹੋਇ ਤਉ ਚੰਗੀ ਗਲੀਆਂ॥

ਨਾਤਰੁ ਜਿ ਸਿਖ ਕੀ ਗੁਰੂ ਨ ਜਾਂਹਿ॥, ਉਸ ਦੇਸੇ ਗਏ ਦੇਖਹੁ, ਉਸਕੀ ਦੇਖਾਦੇਖੀ ਭਜਾਹੁ॥ ਤਬ ਅੰਗਦ ਦੇ ਤਾਈ ਗੁਰੂ ਨਾਨਕ ਕਹਿਆ, ਕਿ ਬਚਾ ਤੂੰ ਭੀ ਗੋਰਖਨਾਥ ਦੇ ਤਾਈ ਆਦੇਸ ਕਰਿ ਕਰਿ ਰਹੁ ਸੰਭਾਰਦਾ ਰਹੁ। ਤਬ ਬਾਬੇ ਦੇ ਕਹੇ ਤੇ ਸ੍ਰੀ ਗੋਰਖ ਨਾਥ ਕਉ ਆਦੇਸ ਕਰਕੇ ਰਹਿਆ। ਤਬ ਸ੍ਰੀ ਗੋਰਖਨਾਥ ਕਹਿਆ ਸੁਖੀ ਰਹੁ ਬਾਲਕਾ। ਤੇਰਾ ਭਲਾ ਹੋਇਗਾ, ਤੂੰ ਵਡਾ ਪੁਰਖ ਹੋਵੇਗਾ। ਨਮਸਕਾਰ ਕਰਕੇ ਆਦੇਸ ਕਰਕੇ ਆਸੀਰਬਾਦ ਲੈਕੇ ਗੁਰੂ ਅੰਗਦ ਰਹਿਆ॥

ਤਬ ਬਾਬੇ ਪ੍ਰਸਨੁ ਕੀਆ। ਕਿ ਜੀ ਜਿਤੁ ਦਿਨਿ ਰਹਉ ਜਾਣਦਾ ਜਿਤੁ ਦਿਨਿ ਲੋਕ ਬਹੁਤ ਸਿਆਣਾ ਹੈ, ਸੋਗ ਪੀੜਾ ਛੋਡਤੇ ਨਾਹੀਂ, ਤਿਸਕਾ ਕਿਆ ਕਰੀਐ, ਉਨ ਤੇ ਕਿਉਂਕਰਿ ਛੁਟਕਾਰਾ ਹੋਇ। ਤਬ ਸ੍ਰੀ ਗੋਰਖਨਾਥ ਕਹਿਆ, ਇਕ ਉਪਾਵ ਕਰਿ ਸਭ ਟਰ ਜਾਇਗੀ। ਤਾ ਬਾਬਾ ਨਾਨਕ ਗਾੜੀ ਧੁਰਿ ਆਇਆ ਤਾ ਸਿਖਾ ਦੇ ਨਾਲੀ ਦੇਹੋਲੇ ਦਿਤੇ। ਤਬ ਸਿਖ ਜਿਨੀਂ ਆਗਤੁ ਅਤੇ ~~ਗੁਰੂ ਦੀ ਆਗਿਆ~~ ~~ਨਾਲ~~ ਸੇਵੀ ਮੰਨ ਕੀਤੀ, ਆਪਣ ਜਾਗਾ ਇਕ ਰੰਗ ਸੇਵੀ ਧਾਰੁ। ਅਤੇ ਗੁਰੂ ਦੀ ਆਗਿਆ ਨਾਲਿ ਰਲ ਮਾਰਗ। ਤਬ ਕਈ ਸਿਖ ਗਏ ਕਈ ਸਿਖ ਰਹੇ। ਤਬ ਬਾਬੇ ਆਖਿਆ, ਅਤੇ

ਸੋਇਓ ਬਹਿਓ, ਤਦਹੂੰ ਧਿਆਨ ਬਾਹਰਿ ਪਈ। ਅਤੈ ਢੇਰੇ ਖਾਣੇ ਦਾਣੇ
ਪਏ ਹੈਨਿ। ਤਾ ਗੁਰੂ ਆਖਿਆ, ਭਲਾ! ਇਕ ਜਉ ਲਾਹਿ ਆਖਾ,
ਜੋ ਕਰੋ। ਤਾ ਉਨੀ ਆਖਿਆ, ਜੀਉ ਪਾਤਿਸਾਹ ਜੋ ਤੁਧੁ ਭਾਵੈ ਸੋ
ਕਰਹਿਗੇ, ਅਸਾਡੇ ਕਿਰਖ ਹੈ। ਗੁਰੂ ਆਖਿਆ ਬਹੁ ਇਸ ਦਾਜਰ
ਨਾਲਿ ਆਖਾ ਕਿਆ ਹੈ। ਫੁਰਿ ਮਾਗ ਦੇਣੁ ਖਾਣਦਾਣੀ। ਕੋਈ ਆਖਣ
ਦੁਖ ਨੀ ਹੈ ਅਸਾ ਖੇਤੀ ਕੀਤੀ ਹੁਣ ਆਪਣੀ ਜਥੀ ਅਧਿ ਲੈਉਕਰਿ
ਦੇਹਿ। ਇਕਨਾ ਖੇਤੀ ਅਧੀ ਫੁਰਿ ਦਿਤੀ। ਜਦੇ ਬਾਬੇ ਪਾਸਿ ਆਏ।
ਓਥਹੁ ਬਾਬਾ ਦੇਖੈ ਤਾ ਚੇਲੇ ਜਿਤੇ ਸਿਖ ਆਇ ਰਹੇ ਹੈਨਿ। ~~ਤਾ ਫਿਰਿ ਗੁਰੂ~~
੨ ਤਾਂ ਫਿਰਿ ਗੁਰੂ ਜੋਰ ਸਾਂਗ ਕੀਤਾ, ਬਾਕੀ ਜਿਨਾਂ ਸਿਖਾਂ ਦੇ
ਦਾਸਤੇ। ਧਰੀਆਂ ਅਗੈ ਸੀਤੀਆਂ, ਕਾਇ ਕੁਤੇ ਨਾਲਿ ਜੋੜੇ ਤੇ ਜਰਿ ਫੁਰਾ (ਦਿਤਾ)
ਬਧਾ। ਜੋ ਕੋਈ ਸਾ ਸੋ ਸਭ ਭਜਿਗਏ। ਕੋਈ ਠਹਰਿ ਨਾ ਸਕਿਓ। ਤਾ
ਸਭ ਲਗੇ ਆਖਣਿ ਨਾਨਕ ਭਲਾ ਫਕੀਰ ਸਾ ਪਰ ਦੇਵਾਨਾ ਹੂਆ।
ਭਲਾ ਫਕੀਰ ਦਾਮਨ ਦਰਵੇਸ ਸਾ ਪਰ ਧਾਣਕ ਰਹਿਆ। ਤਾਂ
ਬਾਬੇ ਸਿਰੀ ਰਾਗ ਵਿਚ ਸਬਦ ਕੀਤਾ।

ਏਕ ਸੁਆਨ ਦੁਇ ਸੁਆਨੀ ਨਾਲਿ।
ਭਲਕੇ ਭਉਕਹਿ ਸਦਾ ਬਇਆਲਿ।
ਕੂੜੁ ਛੁਰਾ ਮੁਠਾ ਮੁਰਦਾਰੁ।
ਧਾਣਕ ਰੂਪਿ ਰਹਾ ਕਰਤਾਰ ॥੧॥

ਮੈਂ ਪਤਿ ਕੀ ਪੰਦਿ ਨ ਕਰਣੀ ਕੀ ਕਾਰ।
ਹਉ ਬਿਗੜੈ ਰੂਪਿ ਰਹਾ ਬਿਕਰਾਲ।
ਤੇਰਾ ਏਕੁ ਨਾਮੁ ਤਾਰੇ ਸੰਸਾਰੁ।
ਮੈਂ ਏਹਾ ਆਸ ਏਹੋ ਆਧਾਰੁ॥੧॥ ਰਹਾਉ॥
ਮੁਖਿ ਨਿੰਦਾ ਆਖਾ ਦਿਨੁ ਰਾਤਿ।
ਪਰ ਘਰੁ ਜੋਹੀ ਨੀਚ ਸਨਾਤਿ।
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ।
ਧਾਣਕ ਰੂਪਿ ਰਹਾ ਕਰਤਾਰ॥੨॥
ਫਾਹੀ ਸੁਰਤਿ ਮਲੂਕੀ ਵੇਸੁ।
ਹਉ ਠਗਵਾੜਾ ਠਗੀ ਦੇਸੁ।
ਖਰਾ ਸਿਆਣਾ ਬਹੁਤਾ ਭਾਰੁ।
ਧਾਣਕ ਰੂਪਿ ਰਹਾ ਕਰਤਾਰ॥੩॥
ਮੈ ਕੀਤਾ ਨ ਜਾਤਾ ਹਰਾਮਖੋਰੁ।
ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ।
ਨਾਨਕ ਨੀਚੁ ਕਹੈ ਬੀਚਾਰੁ।
ਧਾਣਕ ਰੂਪਿ ਰਹਾ ਕਰਤਾਰ॥੪॥੧"

Surely the hymn should mean something else than referring to this episode. In one of his disguises Shiva is shown as a wild hunter, Dhanak

172

# ਸਾਖੀ ਹੋਰ ਚਲੀ। 26.

ਤਬ ਇਹੁ ਗੋਸਟਿ ਕਰਿ ਚੁਕੇ ਤਬ ਗੋਰਖ ਨਾਥ ਬਾਬੇ ਨਾਨਕ ਨੋ ਕਹਿਆ, ਨਾਨਕ! ਤੂ ਪੂਰਾ ਪੁਰਖੁ ਹੈਂ, ਪਰਮੇਸਰ ਦੇ ਘਰਿ ਆਉ। ਤਬ ਬਾਬਾ ਨਾਨਕ ਬੋਲਿਆ:-

ਮੁੰਦ੍ਰਾ ਸੰਤੋਖ ਸਰਮ ਪਤਿ ਝੋਲੀ ਧਿਆਨ ਕੀ ਕਰਹਿ ਬਿਭੂਤ।

. . . . . . . . . . . . .

ਆਦਿ ਅਨੀਲੁ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸੁ॥ ੩॥

ਤਾ ਫਿਰ ਸਿਧੀ ਕਹਿਆ ਨਾਨਕ ਤੇਰਾ ਆਸਣੁ ਸਿਧ ਵਿਚਿ ਨਾਹੀਂ*। ਤਾ ਫੇਰਿ ਬਾਬਾ ਬੋਲਿਆ:-

ਆਸਣੁ ਲੋਅ ਲੋਆ ਭੰਡਾਰ। ਜੋ ਕਿਛੁ ਪਾਇਆ ਸੋ ਏਕਾ ਵਾਰ।
ਕਰਿ ਕਰਿ ਵੇਖੈ ਸਿਰਜਣਹਾਰ। ਨਾਨਕ ਸਚੇ ਕੀ ਸਚੀ ਕਾਰ।
ਆਦੇਸੁ ਤਿਸੈ ਆਦੇਸੁ। ਆਦਿ ਅਨੀਲੁ ਅਨਾਦਿ ਅਨਾਹਤਿ
ਜੁਗ ਜੁਗ ਏਕੋ ਵੇਸ॥ ੪॥

ਤਾ ਫੇਰਿ ਸਿਧੀ ਕਹਿਆ ਨਾਨਕ ਪਰਮੇਸਰ ਪਾਤਸ਼ਾਹ ਕਾ ਰਾਹੁ ਕਿਤੁ ਅਰੁ ਕਿਤੁ ਕਾਰਣ ਕਾਰਣੁ ਹੈ। ਤਾ ਬਾਬੇ ਕਹਿਆ ਕਾਰਣ ਕਾਰਣ ਕਿਛੁ ਨਾਹੀ। ਤਬ ਬਾਬੇ ਕਹਿਆ:

---

* which Goshta. Surely the Sakhi is misplaced.

It appears the compiler is now giving surplus Sakhis which he found in his hand. Sakhi made to explain him.

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ।

- - - - - - - - - - - -

ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ।
ਤਬ ਆਗਿਆ ਪਉੜੀਆਂ ਜਪੁ ਜਿਪ ਸਾਰ ਹੋਇਆ॥੧॥ਚਲਦੀ।

---

ਸਾਖੀ ਹੋਰ ਚਲੀ। 27.

ਬਾਬੇ ਨਾਨਕ ਕਉ ਉਦਾਸੀ ਹੋਈ [illegible] ਉਪਜੀ ਚਕ ਤੇ ਚਲਿਆ ਜਾਤਾ ਥਾ। ਦੇਖੇ ਤਾਂ ਏਕੁ ਬਾਗੁ ਹੈ ਉਦਿਆਨ ਕੇ ਵਿਖੈ। ਤਾ ਬਾਬਾ ਨਾਨਕ ਉਥੈ ਬੈਠਿ ਗਇਆ। ਜਗਾ ਸਿਮਰਨੁ ਕਰਹਿ। ਤਬ ਬਹੁਤ ਆਂਧੀ ਆਈ ਆਂਧੀ ਤੇ ਪਾਛੈ ਮੇਘ ਜਾਗਾ ਬਰਸਨੇ। ਮੇਘ ਤੇ ਪੀਛੈ ਗੋਲੇ ਜਾਨੇ ਪੜਨੇ। ਗੋਲੇ ਜੋ ਬਹੁਤ ਪੜੇ ਤਉ ਜਿਤਨੇ ਪੰਖੀ ਥੇ ਆਰੁ ਦਰਖਤੋਂ ਉਪਰ ਬੈਠੇ ਥੇ ਐਪਿਆਰੀ ਮੇਂਹ ਆਰੁ ਗੋੜੇ ਸਾਥ ਸਭ ਮੂਏ। ਜਬ ਪਰਭਾਤ ਹੋਈ ਤਬ ਬਾਬਾ ਨਾਨਕ ਦੇਖੈ ਤਾਂ ਪੰਖੀ ਕਈ ਹਜਾਰ ਮੂਏ ਪੜੇ ਹੈ। ਤਬ ਬਾਬੇ ਨਾਨਕ ਕੇ ਜੀਆ ਸਿਹਰ ਪੜੀ। ਜਿਤਨੇ ਪੰਖੀ ਥੇ ਸਭ ਉਠਾਇ ਦੀਨੇ। ਆਗਿਆ ਹੋਈ ਜਿ ਉਡਿ ਜਾਹੁ। ਜਿਤਨੇ ਜੀਅ ਥੇ ਮੂਏ ਪੜੇ ਸਭ ਉਠਾਇ ਦੀਏ। ਆਪਣੇ ਆਪਣੀ ਠਉਰ ਉਡਿ ਗਏ। ਜਬ ਓਇ ਪੰਖੀ ਉਡਿ ਗਏ ਤਬ ਬਾਬੇ ਨਾਨਕ ਕੇ ਜੀ ਮੈਂ ਗਲਾਨੀ ਬਸੀ। ਤਾ ਬਾਬੇ ਨੇ ਕਹਿਆ [illegible] ਕਿਆ ਕੀਆ ਜੋ ਇਨ ਕਉ ਜੀਵਾਇਆ। ਜੋ ਪਰਮੇਸਰ ਇਨ ਕਉ

ਆਖਿਆ, ਮੈਂ ਕਦਹੁ ਨ ਇਨ ਕਉ ਜੀਵਾਊ। ਤਬ ਬਾਬਾ ਨਾਨਕ
ਆਪਨੇ ਆਤਮੇ ਊਪਰਿ ਭ੍ਰਿਖਾ। ਬਹੁਤ ਦੁਖ ਦੀਆ ਆਤਮੇ ਕਉ।
ਆਇਕਰ ਦਰੀਆਉ ਮਹਿ ਪੜਿਆ। ਜਿਤਨੀ ਰੇਤੀ ਥੀ ਤਿਤਨੀ ਸਭ
ਪਵਨ ਸਾਥਿ ਭੁਰੀ। ਜੀਉ ਆਇ ਨਿਕਸਿਆ ਰੇਤੀ ਕੇ ਬਿਚ ਤੇ।
ਕਿਸੀ ਕਿਧਰੀ ਨਿਆਈ ਜਿਉ ਜੁਲਾਹਾ ਸੂਤ ਕਾਨੇ ਸਾਥ ਪਰੋਵਤਾ ਹੈ।
ਤਹ ਤਾਨ ਤਨਤਾ ਹੈ, ਉਸਕੀ ਨਿਆਈ ਜੀਉ ਨਿਕਸਿ ਖੜਾ
ਹੋਇਆ। ਰੇਤੀ ਬਾਬੇ ਕੀ ਦਰੀਆਉ ਮਹਿ ਪਾਹੀ ਭੁਰੀ। ਤਾ
ਪਾਰਬ੍ਰਹਮ ਪਰਮੇਸੁਰ ਆਇਆ, ਤਬ ਆਇਕਰ ਬਾਬੇ ਕੀ ਰੇਤੀ
ਨੀਕੀ ਕਰੀ। ਆਤਮਾ ਰੇਤੀ ਕੇ ਮਹਿ ਸਮਾਇਆ। ਫੇਰ ਸਬੂਤ ਕੀਆ।
ਤਬ ਬਾਬੇ ਨਾਨਕ ਕਉ ਬੁਲਾਇਆ ਹੇ ਨਾਨਕਾ। ਤਬ ਬਾਬੇ ਨਾਨਕ
ਕਹਿਆ ਬਲਿਹਾਰ ਜਾਉ। ਤਬ ਪਰਮੇਸਰ ਕਹਿਆ, ਨਾਨਕ! [illegible]
ਤੈਂ ਮੇਰੇ ਤਾਈ ਇਤਨਾ ਦੁਖ ਕਿਉ ਦੀਆ। ਤਬ ਬਾਬੇ ਨਾਨਕ ਕਹਿਆ
ਹਉ ਬਲਿਹਾਰ ਜਾਉ ਮੇਰੀ ਕਦਹੁ ਦਰਗਹਿ ਹੈ ਜੋ ਤੂੰ ਸੁਖਦਾਇਕ
ਕਉ ਦੁਖ ਦੇਉ। ਮੇਰਾ ਸਮਰਥ ਕੋਈ ਹੈ। ਤਬ ਪਰਮੇਸੁਰ ਕਹਾ ਨਾਨਕ
ਤੈਂ ਆਤਮੇ ਕਉ ਦੁਖ ਕਿਉ ਦੀਆ। ਮੈਂ ਜਿਸ ਵੀ ਤੇਰੇ ਆਤਮੇ ਹੀ ਬਾਤਾ
ਹਾ। ਅਰੁ ਤੈਂ ਜੁ ਦੁਖ ਦੀਆ ਸੋ ਸਭ ਦੁਖ ਮੁਝੂ ਕਉ ਪਹੁਚਾ।
ਤਬ ਪਰਮੇਸਰ ਕਹਾ ਤੈਂ ਕਿਉਂ ਦੁਖ ਦੀਆ ਆਤਮੇ ਕਉ। ਤਬ
ਬਾਬੇ ਨਾਨਕ ਕਹਿਆ ਗਰੀਬੁ ਨਿਵਾਜ ਇਹ ਕਦਹੁ ਹੋਇ ਜਿ ਤੇਰੀ

ਕੁਦਰਤ ਫੇਰੇ। ਇਸ ਕਉ ਸਜਾਇ ਦਿਸੈ ਤਉ ਖੂਬ ਹੈ। ਤਬ ਪਰਮੇਸਰ
ਕਹਾ, ਨਾਨਕ ਹਉ ਹੀ ਤੇਰੇ ਆਤਮੇ ਮਹਿ ਬਸਤਾ ਹੋ। ਅਰੁ
ਜੋ ਕਿਛੁ ਕਰਤਾ ਹੈ ਸੋ ਹਉ ਹੀ ਕਰਤਾ ਹੋ। ਇਹ ਜੋ ਕੀਆ ਸੋ
ਮੈਂ ਕੀਆ ਹੈ। ਐਸਾ ਭੀ ਕੋਈ ਹੈ ਮਾਰਨੁ ਜੀਵਾਵਨੁ ਸਮਰਥ।
ਅਰੁ ਮਾਨੁਖ ਦੇਹ ਹੋਇ ਆਏ ਮੈਂ ਹੀ ਮਾਰੇ ਮੈਂ ਹੀ ਜੀਵਾਲੇ। ਅਰੁ
ਇਹ ਬਾਤ ਤਉ ਹੋਤੀ ਹੈ ਜਉ ਮੈਂ ਤਿਨ ਕੇ ਵਿਚ ਹਾਂ। ਤਉ ਕਿਸੇ
ਕਾ ਕਹਿਆ ਹੋਤਾ ਹੈ। ਮੇਰੇ ਬਿਸਰੇ ਕਉ ਹੋਰ ਠਉਰ ਨਾਹੀ। ਅਰੁ
ਭਗਤ ਕੇ ਹਿਰਦੇ ਮਹਿ ਹਉ ਬਸਤਾ ਹਉ। ਭਗਤ ਜਉ ਮੇਰੇ ਧਿਆਨ
ਮਹਿ ਰਹਤੇ ਹੈ ਤਉ ਹਉ ਉਨਕੇ ਹਿਰਦੇ ਮਹਿ ਬਸਤਾ ਹਉ। ਆਠ
ਪਹਰ ਨਿਸਿ ਦਿਨਿ ਭਗਤਾ ਕੇ ਹਿਰਦੇ ਹੀ ਮਹਿ ਬਸਤਾ ਹਉ। ਅਰੁ ਕੁਦਰਤ
ਨੂੰ ਸੁ ਮੇਰੇ ਹੀ ਬਸਿ ਹੈ। ਅਰੁ ਮੈਂ ਕਹਾ ਕਿਸੀ ਅਵਰ ਕਉ ਨਾਹੀ
ਦੀਨੀ। ਤੁਮ ਸਤੀ ਕਰਿ ਜਾਨਣਾ। ਅਰੁ ਨਾਨਕ ਭਗਤ ਕਾ ਕਹਾ ਤਉ
ਹੋਤਾ ਹੈ ਜਉ ਮੈਂ ਹਿਰਦੇ ਮਹਿ ਰਹਤਾ ਹਉ। ਤਉ ਕੁਦਰਤ ਦਸਤੀ ਹੈ।
ਇਹ ਜੁ ਕੀਏ ਸੁ ਕਦਰਤਿ ਤੇ ਕੀਏ। ਸੁ ਕੁਦਰਤਿ ਮੇਰੀ, ਤੇ ਜੀਵਾਲਣ
ਮੈਂ ਤੇਰੇ ਸਾਥਿ ਜਾਤਾਂ ਧਿਆਨ ਕੇ ਵਿਚ ਬਸਤਾ ਹਉ। ਤੂ ਸਮਝੀਅਸ
ਦੇਖੀਅਹਿ ਸਤ. ਆਤਮਾ ਕਉ ਦੁਖ ਪਰਮਾਦਤਾ ਹਉ ਤੇਰੇ ਆਤਮੇ
ਮਹਿ ਸਮਾਇਆ ਹਉ। ਕਿਛੁ ਆਤਮ ਰਾਮ ਕੋ ਸੋ ਕਹਣਾ। ਅਰੁ
ਇਉ ਬਾਤਿ ਪਰਕਿਰਤਿ ਕਿਸੈ ਭਗਤ ਕਉ ਨਹੀ ਸਮਝਾਇਆ।

ਅਰੁ ਨਾਨਕ ਤੂੰ ਨੂੰ ਹੈ ਸੁ ਮੇਰਾ ਸਰੂਪ ਹੈ। ਜੋ ਕਿਛੁ ਤੂੰ ਕਰਹਿ ਸੁ
ਮੈ ਕੀਆ। ਹਉ ਅਰੁ ਤੂੰ ਇਕੋ ਹੀ ਹਾਂ। ਤਬ ਬਾਬੇ ਨਾਨਕ ਕਉ
ਅੰਗਦ ਦਰਸਨ ਦੀਆ। ਬਾਬਾ ਜੀ ਜਾਗੇ। ਬਾਬਾ ਸਾਂਤ ਹੈ
ਬਿਧਿ ਆਇਆ ॥੧॥ ੨੭॥

The story originally borrowed from Farid's life and expanded. It does not solve the problem of evil.

---

ਸਾਖੀ ਹੋਰ ਚਲੀ ॥ 28.

ਇਕ ਦਿਨ ਬਾਬਾ ਨਾਨਕ ਬੈਠਾ ਥਾ ਅਰੁ ਧਿਆਨ ਕੀਆ ਜਬ ਦੇਖੈ ਤਾ ਪਰਮੇਸਰ ਕਾ ਸਿਮਰਨੁ ਕੋਈ ਨਾਹੀ ਕਰਤਾ। ਸਭ ਮਾਇਆ ਕਉ ਜਪ ਰਹਿ ਪੜੀ ਹੈ। ਤਬ ਬਾਬੇ ਨਾਨਕ ਕਹਿਆ, ਪਰਮੇਸਰ ਤੁਧੁ ਕਉ ਕੋਈ ਨਾਹੀ ਜਾਣਤਾ ਧਿਆਵਤਾ ਗਾਵਤਾ। ਸਭ ਮਾਇਆ ਮਾਇਆ ਕਰਦੀ ਹੈ। ਤੂ ਇਨਕੇ ਸਿਰ ਕਿਆ ਕਰਹਿਗਾ। ਜੋ ਤੇਰਾ ਨਾਮੁ ਨਾਹੀ ਗਾਵਤੇ। ਸਭੁ ਜਿਤਨੇ ਜੀਆ ਹੈਨਿ ਸਨਕਾਦਿਕ ਤੇ ਲੈਕਰਿ, ਬ੍ਰਹਮਾਦਿਕ ਤੇ ਲੈਕਰਿ, ਆਗਾਸ ਪਤਾਲਾਨ ਤੇ ਲੈਕਰਿ, ਖੰਡ ਬ੍ਰਹਮੰਡ ਤੇ ਲੈਕਰਿ ਪਾਣੀ ਅਰੁ ਬਾਣੀ ਤੇ ਲੈਕਰਿ,* [illegible], ਜੋ ਕੋਈ ਜੀਉ ਹੈ ਸੋ ਮਾਇਆ

---

*This phrase is repeated here, clearly showing copying mistake

ਦੀ ਕਉ ਪਿਆਰਦਾ ਹੈ। ਪਰਮੇਸਰ ਕੋਈ ਨਹੀਂ ਪਿਆਰਦਾ, ਇਸ ਕੀ
ਖੁਆਰ ਮਰਿ ਪਇਆ। ਤਬ ਪਾਰਬ੍ਰਹਮ ਕੀ ਆਗਿਆ ਹੋਈ, ਸੇਵਕ
ਆਪਨੇ ਕਉ, ਨਿਕਟਵਰਤੀ ਕਉ, ਜੋ ਜਾਇ ਕਰਿ ਨਾਨਕ ਕਉ ਲੈ ਆਵਹੁ।
ਤਬ ਓਇ ਜਾਇ ਕਰਿ ਬਾਬੇ ਨਾਨਕ ਕਉ ਲੈ ਗਏ। ਤਬ ਬਾਬਾ ਨਾਨਕ
ਜਾਇ ਕਰਿ ਦੇਖੈ ਤਉ ਕਿਆ ਦੇਖੈ, ਜਿਉ ਕਬੂਤਰ ਕਉ ਰੋਗ ਪੜਤੀ ਹੈ,
ਤਿਉ ਦਰਗਾਹੀ ਸਭ ਜੀਆ ਜੰਤ ਜਿਤਨੀ ਹੈ ਇਤਨੀ ਸਭ ਰੋਗ ਕਉ
ਲਗ ਪਈ ਹੈ। ਜਹਾਂ ਕਬੂਤਰ ਕੀ ਨਿਆਈ ਸਭਨਾ ਕਉ ਫੇਰਾ ਹੈ। ਸਭ
ਮਈ ਪਰਮੇਸਰ ਜੀ ਦਰਗਹ ਦੇਖਦੀ ਹੈ। ਪ੍ਰਥਮੀ ਜੋ ਜਾਨੇ ਸੋ ਦੁਗਾਵਦਾ
ਹੈ, ਜਰ ਸਭ ਜੀਅ ਓਸੇ ਗਾਂਵਦੇ ਹੈਨਿ। ਤਬ ਪਾਰਬ੍ਰਹਮ ਕੀ ਆਗਿਆ
ਹੋਈ, ਕਿਹਾ ਨਾਨਕ ਤੂੰ ਭੀ ਮੇਰੇ ਤਾਈ ਗਾਉ। ਤਬ ਬਾਬੇ ਨਾਨਕ
ਕਹਿਆ ਮਿਹਰਵਾਨੁ ਹਉ ਕਿ ਗਾਵਾ। ਸਭ ਤੇਰੀ ਕਉ ਗਾਂਵਦੀ
ਅਰਾਧਦੀ ਹੈ। ਤਬ ਪਾਰਬ੍ਰਹਮ ਕਹਿਆ ਨਾਨਕ ਤੇਰਾ ਪਿਆਰਦਾ ਗਾਵਦਾ
ਮੈ ਬਾਹਿ ਪਾਇਆ। ਅਰੁ ਤੂੰ ਮੇਰੇ ਤਾਈ ਗਾਉ। ਤਬ ਬਾਬੇ ਨਾਨਕ ਕਹਿਆ
ਜੀ ਹਉ ਤੁਧ ਨੋ ਗਾਇ ਨਹੀਂ ਸਕਦਾ, ਅਰੁ ਤੁਧ ਜੋ ਗਾਂਵਦੇ ਹੈ, ਤਿਨਾ ਕਉ
ਹਉ ਗਾਵਾ। ਤਬ ਭੀ ਪਾਰਬ੍ਰਹਮ ਕਹਿਆ, ਨਾਨਕ ਤੂੰ ਕਿਛ ਗਾਉ,
ਮੈ ਤੇਰਾ ਗਾਵਿਆ ਭਾਂਵਦਾ ਹੈ, ਤਬ ਬਾਬੇ ਨਾਨਕ ਧੇਰਾ ਕੀ ਸਿਫਤਿ
ਕਹੀ। ਰਾਗੁ ਆਸਾ। شانِ نزول

ਸੋਦਰੁ ਕਿਹਾ ਸੋ ਘਰੁ ਕਿਹਾ ਜਿਤੁ ਬਹਿ ਸਰਬ ਸਮਾਲੇ।

ਸੋ ਪਾਤਿਸਾਹੁ ਸਾਹਾ ਪਤਿ ਸਾਹਿਬ ਨਾਨਕ ਰਹਣੁ ਰਜਾਈ ॥੧॥
ਇਹ 'ਸੋਦਰੁ' ਕਹਿਆ ਅਰ ਸਿਫਤਿ ਸਲਾਹ ਕਰਣੇ ਪਰ ਖੁਸ ਕੇ ਆਗੈ
ਖੜਾ ਬਾਬਾ ਨਾਨਕ ਸਾਹਿਬ ਜੀ ਤਖਤ ਊਪਰਿ ਬੈਠਾ ਸਭ ਖੰਡ ਸਭ
ਸਭੀ ਦਰਗਾਹ ਕਾ ਦਰ ਉਘਾੜਣ ਦੀ ਤਰ੍ਹ ਥਾ. ਜਿਸ ਸਤਿ ਬਾਬੇ ਨਾਨਕ
ਕਉ ਸੁਨਾਇ ਦੀਦਾਰੁ ਦੀਆ। ਸਭੀ ਦਰਗਾਹ ਕੇ ਆਗੈ ਬਾਬਾ ਨਾਨਕ
ਖੜਾ ਹੋਇ ਰਹਿਆ ਸਾਹਿਬ ਕੇ ਤਖਤ ਊਪਰਿ ਬੈਠਾ। ਤਬ ਸਿਫਤਿ ਸਲਾਹ
ਕਾ ਭੋਜਨੁ ਆਇਆ। ਬਾਬੇ ਨਾਨਕ ਕੇ ਆਗੈ ਆਇ ਰਖਿਆ ਬਰਖਾਸ
ਥਾਲ। ਹੁਕਮੁ ਹੋਆ ਜਿਤਨਾ ਭੋਜਨੁ ਆਇਆ ਹੈ ਇਤਨਾ ਸਭ ਖਾਹਿ।
ਜੋ ਤੇਰੇ ਤਾਈ ਸਭੀ ਸਿਫਤਿ ਕਾ ਭੋਜਨੁ ਭੇਜਿਆ ਹੈ। ਅਰੁ ਤੇਰੀ ਭੁਖ
ਪਿਆਸ ਸਭ ਜਾਇਗੀ। ਇਹੁ ਭੋਜਨੁ ਨਾਮ ਕਾ ਤੂੰ ਖਾਹਿ ਜੋ ਤੇਰੇ
ਤਾਈਂ ਨਾਮੁ ਦੀਆ। ਤਬ ਬਾਬਾ ਨਾਨਕ ਪਾਣੀ ਪੀਆ। ਪਾਣੀ ਪੀਇਕੈ
ਭੋਜਨੁ ਖਾਧਾ ਅਤੇ ਖੁਸਿਆਲੁ ਹੋਇ ਗਇਆ, ਖਾਇਕੇ ਸਾਥ। ਅਰੁ
ਸਿਫਤਿ ਉਚਰੀ। ਤਾ ਬਾਬੇ ਨਾਨਕ ਸਬਦੁ ਆਖਿਆ, ਰਾਗੁ ਆਸਾ ਵਿਚਿ।
ਤਬ ਬਾਬੇ ਨਾਨਕ ਕਹਿਆ ਜੀਉ ਪਾਤਿਸਾਹੁ ਅਗੈ ਸਭ ਕੋਈ ਸਦਾਇਦਾ
ਥਾ, ਪਰੁ ਤੁਧੁ ਜਿਸ ਆਖੀ ਡਿਠਾ ਤਾ ਕਿਆ ਕਹਿ ਸਾਲਾਹੀਐ। ਤਾ
ਸਬਦੁ ਉਚਾਰਿਆ ਆਸਾ ਵਿਚਿ।

ਸੁਣਿ ਵਡਾ ਆਖੈ ਸਭ ਕੋਇ। ਕੇਵਡੁ ਵਡਾ ਡੀਠਾ ਹੋਇ।

- - - - - - - - - - - - - - - - - - - -

ਜਿਸ ਤੂੰ ਦੇਹਿ ਤਿਸੈ ਕਿਆ ਚਾਰਾ। ਨਾਨਕ ਏਕੁ ਧਰਣੀਧਰੁ ਧਾਰਾ ॥੪॥

ਜਬ ਬਾਬੇ ਇਹੁ ਸਬਦੁ ਕੀਆ ਤਬ ਪਾਰਬ੍ਰਹਮ ਕਹਿਆ ਨਾਨਕ ਅਬ ਜਾਇਕਰ ਸਿਖਾਂ ਕੀ ਖਬਰ ਜਾਣੁ। ਤਬ ਗੁਰੂ ਬਾਬਾ ਉਥਾਂ ਤੇ ਆਇਆ॥

---

ਤਾਂ ਏਕ ਸਮੈਂ ਜੰਗਲ ਮਹਿ ਜਾਇ ਬੈਠੇ ਬਾਬਾ ਨਾਨਕੁ ਨਾਲਿ ਸਿਖ ਥੇ। ਉਨਹੁ ਸਿਖਹੁ ਕਹਿਆ ਬਾਬਾ ਜੀਉ ਹਮ ਪਿਆਸੇ ਹੈਂ। ਤਬ ਬਾਬੇ ਕਹਿਆ ਰੇ ਤੁਮ ਪਿਆਸੇ ਹੋਹੁ। ਤਾ ਉਨਹੁ ਕਹਿਆ ਜੀ ਬਹੁਤ ਪਿਆਸੇ ਹੈਂ। ਤਬ ਬਾਬੇ ਨਾਨਕ ਕਹਿਆ ਜੁ ਕਿਆ ਕਰਉ ਈਹਾਂ ਐਸਾ ਨਜੀਕ ਨਾਹੀ। ਤਬ ਇਤਨੇ ਕਹਤੇ ਸਾਹਿ ਬਾਦਕੀ ਕੀ ਸਿਆਹੀ ਐਸਾ ਆਇ ਗਈ। ਤਾ ਬਾਬੇ ਕਹਿਆ, ਰੇ! ਤੁਮ ਪਿਆਸੇ ਹਉ ਪੀਆਹੁ। ਤਬ ਉਨਹੂੰ ਪੀਆ ਭੀ ਅਰ ਨਾਏ ਭੀ। ਤਾ ਇਕਨਾ ਲੋਕਾ ਕਹਿਆ ਈਹਾਂ ਤਾਂ ਪਾਣੀ ਨ ਥਾ ਜੰਗਲ ਮਹਿ ਈਹਾ ਦਰੀਆਉ ਕਹਾ ਤੇ ਆਇਆ। ਤਬ ਤਮਾਸਗੀਰ ਲੋਕ ਦੇਖਣੇ ਕਉ ਗਏ। ਤਾ ਬਾਬੇ ਨਾਨਕ ਕਹਾ ਰੇ ਤਮਾਸਗੀਰ ਹੌ ਸੋ ਰਹੌਗੇ। ਤਾ ਬਾਬੇ ਨਾਨਕ ਪਿੰਡ ਕਉ ਗਵਨ ਕੀਆ। ਓਹਿ ਭੀ ਲੋਕ ਪੀਛੈ ਹੀ ਰਹਿ ਖਲੋਤੇ ਰਹੇ। ਆਗੈਂ ਕੋਈ ਆਇ ਨ ਸਕਿਓ। ਇਹ ਸਾਖੀ ਅਕਬਰ ਪਾਤਸ਼ਾਹ ਸੁਣੀ ਥੀ ॥੧॥੨੯॥

A silly story at the most. Akbar must have been amused to hear it.

ਜੋ ਫਿਰ ਤੋਂ ਭਲਾ। ਤੂੰ ਉਠਕੇ ਨਾਹੀ ਖਲੋਂਦਾ ਹਾ ਤੂੰ ਪਏ ਰਹੋ। ਤਾਂ
ਗੁਰੂ ਅੰਗਦ ਜੋਈ ਲਿਹਿੜਿਆ ਜਾਇ ਕੈ ਫਿਰ ਤਾ ਪਿਛੋ ਮੁੜਿ ਡਿਠੋਸੁ
ਨਾਹੀ। ਘਰੀ ਆਇਆ। ਜਿਉ ਧਾਨੁਕੇ ਸੁਣ ਜਾਇ ਆਦਰਾ ਨੂੰ ਕਿਹਾ
ਰਹਿਆ ਪੁਛਿ ਆਖਦਾ ਹੈ ਆਦਰਾ ਨੂੰ ਕਉਣੁ ਆਇਆ ਹੈ ਕਉਣੁ
ਉਠ ਗਿਆ। ਜੋ ਕੋਈ ਕਿਥਾਊ ਇਕ ਆਪ ਕਦਰਾ ਹੈ ਅਤੇ ਆਪਣਾ ਹੈ
ਖਬਰ। ਤਬ ਲੋਕਾਂ ਪੁਛਿਆ ਸਾਖੁ ਭੀ ਨਾਨਕ ਦੀ ਖਬਰ। ਤਾਂ
ਅੰਗਦੁ ਆਖਿਆ ਅਜੇ ਤਕਰ ਫਿਰਿਆ ਨਾਹੀ। ਗੁਰੂ ਅੰਗਦ ਆਖਿਆ
ਇਕਠਿਆ ਹੀ ਰਹਣਾ, ਮਤਿ ਧਾਨੁ ਆਇ ਧਾਰੀ ਹੋਂਦੇ। ਤਾ ਜੋ ਕੋਈ ਸੁਣਿਆ
ਆਇਆ ਸਿਖ ਰਹਦਾ ਸਾ ਸੋ ਜਾਕੇ ਆਗੈ ਆਇ ਇਕਠੇ ਹੋਂਦੇ ਹੈ।
ਲਗੇ ਕਹਣੁ ਜੀ ਕਿਆ ਤਰਤਿਆ। ਇਹ ਕਿਆ ਹੋਇਆ। ਤਾਂ ਗੁਰੂ ਓਨਾਂ
ਸਿਖਾ ਨੋ ਭਾਉ ਕਰਿ ਜਿਦਾਸੇ ਪੈਰ ਧੋਇ ਕਰਿ ਪ੍ਰੀਤਿ ਸੇਤੀ ਭਾਉ ਕਰਿ।
ਅਤੇ ਆਖਿਆ ਗੁਰੂ ਪਰਮੇਸਰ ਹੈ, ਜੋ ਗੁਰੂ ਕਹੈ ਸੋ ਸਤਿ, ਅਤੇ ਜੋ
ਆਖੇ ਸੋ ਸਤ। ਗੁਰੂ ਪਰਮੇਸਰ ਹੈ, ਆਦਮੀ ਨਾਹੀ। ਜੀਆ ਦਿੰਦਾ
ਭਰਮੁ ਚੁਕਾਂਦਾ ਅਤੇ ਆਖਦਾ ਲਗਾ, ਭਾਈ ਤੁਸਾ ਗੁਰੂ ਅਗੈ
ਜੀਉ ਸਿਰ ਦੇਣਿਆ ਹੈ। ਤੁਸੀ ਦੇਖੀਓ ਮਤੁ ਕਾਈ ਜਾਣੀ ਦੁਬਾਇਦੇ
ਹੋਵਦੇ। ਗੁਰੂ ਅਪਾਰ ਪੁਰਖੁ ਹੈ, ਜਬਦੇ ਜੋ ਗੁਰੂ ਰਹਣ ਆਵੈ ਤਾ
ਭਰਮ ਨਾਹੀ। ਇਹ ਸਾਂਗ ਸਤਾਪੁਰਖ ਆਇ ਆਤ ਕਰਦੇ ਆਏ ਹੈਨਿ।
ਸੋ ਫਿਰ ਸਾਂਗ ਕਰਦੇ ਆਏ ਹੈਨਿ। ਤਾਂ ਗੁਰੂ ਅੰਗਦ ਸਿਖਾ ਨੋ ਸਾਖੀ

ਕਰ ਬ੍ਰਹਮਾਦਿਕਾਂ॥ ਗਾਮਤ੍ਰੰਰ ਆਤੁ ਜੋਤਿਮਤ੍ਰ ਆਤੁ ਵਸਿਸਟ ਗੁਸਾਈਂਜੀ।

ਤਬ ਇਕ ਦਿਨ ਜਗੰਨਾਥ ਕੋ ਗਾਮਤ੍ਰੰਰ ਸਾਧਿਆ।

Here follows a story covering 5½ pages of the book.

ਤਬ ਗੁਰੂ ਅੰਗਦ ਆਖਿਆ, ਭਾਈ ਕਾ ਪਿਆਰ ਵਿਚ ਪਾਖੰਡੀਅੰਤਿ ਮਹਾਪੁਰਖ ਸਾਂਗ ਕਰਕੇ ਆਏ ਹੈਨਿ। ਜੀਆ ਵਿਚ ਤੁਸਾ ਭਰਮਣਾ ਨਾਹੀ। ਅਤੇ ਜੇ ਸਹਿ ਗੁਰੂ ਆਵੈ ਤਾ ਤੁਸਾ ਡਰਨਾ ਨਾਹੀ। ਜੋ ਕਿਛੁ ਗੁਰੂ ਆਖੈ ਸੋ ਸਤਿ ਕਰਿ ਮੰਨਣਾ। ਗੁਰੂ ਪਰਮੇਸਰ ਨੂੰ ਤੁਸਾਡਾ ਡਰਣਾ ਨਾਹੀ। ਸਭੇ ਦੀਵਾਨ ਜੀ ਬੈਠੇ ਗਲਾ ਕਰਦੇ ਸੇ ਗੁਰੂ ਬਾਬਾ ਆਇ ਗਇਆ, ਤਾ ਸਭ ਉਠਿ ਖੜੇ ਹੋਏ। ਗੁਰੂ ਬਾਬੇ ਦੇ ਤੇੜ ~~ਤੇਲੇ ਦੀ~~ ਤੇਲੇ ਦੀ ਕਛੋਟੀ, ਸਿਰਿ ਟੋਪੀ, ਗਲ ਕੁਤਕਾ ਖਾਂਦੇ ~~ਉਲੇ~~ ਪਿੰਜਿਆ ਹੋਇਆ। ਹੋਰ ਬਸਤ੍ਰ ਕੋਈ ਨਾਹੀ। ਜਿਥੈ ਬਾਬਾ ਨਾਨਕ ਆਇ ਖੜਾ ਹੋਇਆ, ਤਿਥੈ ਸਿਖ ਸਭ ਜਾਇ ਪੈਰੀ ਪਏ। ਗੁਰੂ ਬਾਬੇ ਕਹਾ ਤੁਸ ਕਉਣ ਹੋ। ਕਹਾ ਜਾਵੇ ਜੀ ਅਸੀ ਤੇਰੇ ਸਿਖ ਹਾਂ। ਜਿਥੇ ਉਨੀ ਸਿਖ ਆਖਿਆ ਤਿਥੈ ਕਛ ਕੁਤਕਾ ਪਇਆ। ਇਕਨਿ ਕੁਤਕਾ ਪਕੜਨ ਨੋ ਜਾਇ ਗਇਆ। ਇਕ ਭੰਨਿ ਗਏ ਇਕ ਖੜੇ ਰਹੇ। ਜਦੋਂ ਬਾਹਰ ਤੇਰਾਂ ਰਹੇ ਹੋਰ ਉਨਾਨੋ ਕੁਤਕਿਆ ਦੀ ਜਾਵੀਆਨ। ਤਾ ਉਨੀ ਆਖਿਆ ਮਾਰਿ ਭਾਵੈ ਛਡਿ ਅਸੀ ਤੁਧ ਨੋ ਛੋਡਿ ਨਾਹੀ ਜਾਂਦੇ। ਤਬ ਗੁਰੂ ਬਾਬੇ ਕਹਿਆ ਤੁਸ ਕਉਣ ਹੋ

ਕਹਣ ਲਾਗੇ ਜੀ ਅਸੀ ਤੇਰੇ ਸਿਖ ਹਾਂ। ਜਿਥੈ ਉਨੀ ਸਿਖ ਆਖਿਆ,
ਤਿਥੈ ਕਣਿ ਕੁਤਕਾ ਪਇਆ। ਇਕ ਇਕ ਕੁਤਕਾ ਸਭਨਾ ਨੋ ਲਾਗਿ-
-ਗਇ ਗਇਆ। ਇਕੁ ਭਜਿ ਗਏ ਇਕ ਖੜੇ ਰਹੇ। ਤਬ ਗੁਰੂ ਬਾਬੇ
ਕਹਿਆ ਤੁਸ ਕਉਣ ਹੋ। ਤਾ ਉਨੀ ਆਖਿਆ ਜੀ ਅਸੀ ਤੇਰੇ ਸਿਖ ਹਾਂ।
ਗੁਰੂ ਬਾਬੇ ਕਹਿਆ ਤੁਸ ਕਦ ਕੇ ਸਿਖ ਹੋ। ਤਾ ਉਨੀ ਕਹਿਆ, ਤੁਸੀਂ
ਕਿਆ ਪੁਛਦਾ ਹੈਂ ਸਿਖ ਕਦੇਹੇ ਦੀ, ਪਰ ਅਸੀ ਤੁਧੁ ਨੋ ਮੰਨਿ ਲਇਆ
ਹੈ। ਕਿ ਅਸਾਡਾ ਗੁਰੂ ਬਾਬਾ ਨਾਨਕੁ। ਗੁਰੂ ਬਾਬੇ ਕਹਿਆ, ਤੁਸੀ
ਮੇਰੇ ਸਿਖ ਹੋ। ਕਹਣੇ ਲਾਗੇ, ਜੀ ਅਸੀ ਤੇਰੇ ਸਿਖ ਹਾਂ। ਗੁਰੂ ਬਾਬੇ
ਆਖਿਆ ਮੇਰਾ ਕਹਾ ਮੰਨੋਗੇ। ਆਖਣ ਲਗੇ ਜੀ ਮੰਨਾਂਗੇ। ਕਹੇ
ਬਾਬਾ ਮੇਰੇ ਸਾਥਿ ਲੇਹਾ ਮੈਂ ਚਲਤਾ ਹਉ। ਤਬ ਉਨਾ ਸਿਖਾ
ਕਹਿਆ ਜੀ ਚਲੀਐ। ਅਗੈ ਤੇ ਬਾਬਾ ਜਾਇ, ਪਿਛੈ ਲਗੇ ਸਿਖ
ਜਾਨਿ। ਤਬ ਬਾਬਾ ਆਣਦਾ ਆਣਦੁ ਦਿਤੀ ਉਜਾੜਿ ਵਿਚਿ
ਲੈ ਆਇਆ। ਦੇਖਨਿ ਤਾਂ ਵਡੀ ਉਜਾੜਿ ਵਿਚਿ ਸ੍ਮਾੜੀ ਹੈ, ਉਸ ਵਿਚਿ
ਕਿਥਾ ਉਸਾਰੀ ਹੈ ਅਤੇ ਕਿਥਾ ਦੇਖਾਲਿ ਸਿਰੀ ਹੈ ਉਪਰਿ ਮੜਾ
ਪਇਆ ਹੈ। ਮੁਰਦਾ ਉਪਰਿ ਕਪੜੁ ਹੈ, ਅਤੇ ਚਉਫੇਰੇ ਦੀਵੇ ਬਲਦੇ ਹੈਨਿ।
ਮੜਾ ਮੁਰਦਾ ਪਇਆ ਹੈ। ਉਸ ਉਪਰਿ ਬਾਬਾ ਨਾਨਕੁ ਜਾਇ ਖੜਾ
ਹੋਇਆ। ਤਬ ਬਾਬਾ ਨਾਨਕੁ ਬੋਲਿਆ, ਜੇ ਤੁਸ ਮੇਰੇ ਸਿਖ ਹੋ ਤਾ ਇਹੁ
ਮੜਾ ਖਾਹੁ। ਅਰ ਮੇਰਾ ਹੁਕਮੁ ਹੈ ਤੁਸੀ ਖਾਹੁ। ਜਿਥੈ ਬਾਬੇ ਆਖਿਆ

ਜਿ ਮੜ੍ਹਾ ਖਾਹੁ ਤਾ ਲੋਕ ਜਾਣੇ ਨਸਹਿ। ਲੋਗ ਲੋਗਸ ਪਿਛੋਂ ਗਏ। ਨਠ
ਛੂਟੇ ਹੁਤਿ ਸਭਿ ਨਸਿ ਗਏ। ਤਬ ਬਾਬੇ ਕਹਾ, ਕਹਾ ਗਏ ਉਇ ਸਿਖ
ਕਹਾਵਤੇ ਥੇ। ਤਬ ਅੰਗਦ ਅਤੇ ਮਰਦਾਨੇ ਕਹਿਆ ਜੀ ਹੁਕਮੁ ਤੇਰੇ
ਤਿਉ ਕਰਹਿ। ਜੋ ਤੁਮ ਕਹੋ ਸੋ ਅਸੀ ਤੇਰੇ ਸਿਖ ਨਾਹੀ। ਤਾ ਏਨਾ
ਕਹਿਆ, ਅੰਗਦ ਤੇ ਮਰਦਾਨੇ, ਮਾਰਿ ਭੁਖੈ ਉਤਰਿ, ਸਾਥਾਰੇ ਬੂਤੇ ਵਿਚ
ਗਲ ਆਖੀ ਨਾਹੀ ਜਾਂਦੀ। ਤਬ ਬਾਬੇ ਨਾਨਕ ਕਹਿਆ ਤੁਸੀ ਮੇਰੇ
ਸਿਖ ਹਹੁ। ਤਬ ਇਨਹੁ ਕਹਿਆ ਜੀ ਤੇਰੇ ਸਿਖ ਹਾਂ। ਤਬ ਹੁਕਮੁ
ਹੋਇਆ ਇਸ ਮੜ੍ਹੇ ਨੋ ਖਾਹੁ। ਕਹਨੁ ਲਾਗੇ ਜੀ ਖਾਂਦੇ ਹਾਂ। ਤਬ
ਫਿਰਿ ਹੁਕਮੁ ਹੋਇਆ ਤੁਸੀ ਖਾਹੁ ਜੇ ਮੇਰੇ ਸਿਖ ਹਉ। ਤਬ ਅੰਗਦ
ਤੇ ਮਰਦਾਨੇ ਕਹਿਆ ਭਲਾ ਜੀ ਖਾਂਦੇ ਹਾਂ। ਤਬ ਇਕ ਪਾਸਾ ਲੀਤਾ
ਅੰਗਦ ਤੇ ਇਕ ਪਾਸਾ ਲੀਤਾ ਮਰਦਾਨੇ। ਤਬ ਬਾਬੇ ਨਾਨਕ ਕਹਿਆ
ਤੁਸੀ ਖਾਹਿ ਨਹੀਂ ਸਕਦੇ ਕਿਆ ਫਿਰਦੇ ਹਉ। ਤਬ ਇਨਹੁ ਕਹਿਆ
ਜੀ ਅਸੀ ਦੇਖਦੇ ਫਿਰਦੇ ਹਾ, ਜੇ ਤੇਰੀ ਆਗਿਆ ਹੋਵੈ ਤਾ ਸਿਰਦੀ ਤਰਫੋਂ
ਖਾਈਐ। ਤਬ ਬਾਬੇ ਨਾਨਕ ਕਹਿਆ ਪੈਰਾ ਦੀ ਤਰਫਹੁ ਖਾਹੁ। ਕੌ
ਜੀ ਭਲਾ ਹੋਵੈ, ਅਉਤ ਜੀ ਕਪੜਾ ਉਤਾਰਿ ਖਾਈਐ ਅਕੈ ਸਮੇਤ
ਕਪੜੈ ਖਾਈਐ। ਤਬ ਬਾਬੇ ਆਖਿਆ ਕਪੜਾ ਉਤਾਰ ਖਾਹੁ।
ਜਾ ਕਪੜਾ ਉਤਾਰਿ ਕਰਿ ਦੇਖਨਿ ਤਾ ਚੀਰੇ ਦੀ ਲੋਥ ਪਈ ਹੈ। ਮੜ੍ਹਾ
ਉਥੈ ਕੋਈ ਨਾਹੀ। ਅੰਗਦ ਤੇ ਮਰਦਾਨਾ ਉਠਿ ਗੁਰੂ ਦੀ ਪੈਰੀ ਪਏ।

ਤਬ ਅੰਗਦ ਕਹਿਆ ਤੂ ਪਰਮੇਸਰ ਹੈਂ। ਤਬ ਬਾਬੇ ਨਾਨਕ ਕਹਿ ਕਹਿ
ਹਸਿਆ। ਤਬ ਬਾਬੇ ਨਾਨਕ ਕਹਿਆ ਧੰਨ ਤੈ ਅੰਗਦ ਧੰਨ ਤੈ ਅਰਦਾਸ।
ਤਬ ਬਾਬੇ ਨਾਨਕ ਕਹਿਆ। ਜੋ ਕਿਛੁ ਮੇਰੇ ਤਾਈਂ ਪਰਮੇਸਰ ਦੀਆ
ਹੈ ਸੋ ਮੈਂ ਅੰਗਦ ਤੇਰੇ ਤਾਈਂ ਦੀਆ। ਹਉ ਸੋ ਤੂੰ, ਤੂੰ ਸੋ ਹਉ। ਗੁਰੂ
ਨਾਨਕ ਆਖਿਆ, ਜਾਹਿ ਬਚਾ ਤੂੰ ਨਾਮਿ ਦੀ ਜਾਇਕ ਹਥੀਂ। ਜੋ
ਤੂੰ ਨਾਮਿ ਰਖੀਆਂ। ਤੂੰ ਹਰ ਗੁਰੂ ਹੋਇਓ। ਜਗਤੁ ਤੇਰਾ ਚੇਲਾ ਹੋਇਆ।
ਤਬ ਅੰਗਦ ਕਹਿਆ ਜੀ ਤੂੰ ਸਭਨਾ ਸਿਖਾਂ ਦੀ ਰਖੁ। ਤਬ ਗੁਰੂ ਨਾਨਕ
ਕਹਿਆ ਬਚਾ ਅੰਗਦਾ ਮੈਂ ਤੇਰੇ ਪਿਛੈ ਜਹਾਨ ਨੂੰ ਬਖਸਿਆ। ਤਬ
ਬਾਬੇ ਕਹਿਆ ਤੂੰ ਘਰਿ ਜਾਇ ਰਹੁ। ਹਉ ਤੇਰੇ ਨਾਲਿ ਹਾਂ ਅਤੇ
ਪਰ ਤੇਰੇ ਨਾਲਿ ਹਾਂ। ਧੰਨ ਬਾਬਾ ਨਾਨਕ ਵਾਹੁ ਬਾਬਾ ਨਾਨਕਾ,
ਜੋ ਨਾਉ ਲਏ ਗਾ ਬਾਬੇ ਨਾਨਕ ਦਾ ਸੋ ਪਾਰਿ ਪਵੈਗਾ ॥੧॥ ਕਈ ॥

It is almost clearly said that the appearance of corpse had been previously arranged, and the burning pier near by was to give it a touch of reality. The cook must have been in the confidence.

---

# ਸਾਖੀ ਹੋਰ ਚਲੀ। 30.

ਤਾਂ ਬਹੁਤ ਦਿਨ ਗੁਦਰਿਆ ਤਾ ਗੁਰੂ ਬਾਬੇ ਨੋ ਆਗਿਆ ਆਈ ਨਾਨਕ ਤੂੰ ਮੇਰੇ ਪਾਸਿ ਆਉ। ਅਰੁ ਆਪਣਾ ਸੇਵਕੁ ਜਗਤ ਉਪਦੇਸਣੇ ਨੋ ਐਸੀ ਭਗਤਿ ਦ੍ਰਿੜਾਵਣੇ ਨੋ ਥਾਪਿ ਆਉ। ਨਾਮੁ ਜਪਾਵਣੇ ਨੋ ਇਕ ਸੇਵਕ ਥਾਪਿ ਆਉ। ਜੋ ਪੀਛੇ ਨਾਮੁ ਸਤਿ ਧਰਮ ਦ੍ਰਿੜਾਵੈ। ਤਬ ਗੁਰੂ ਬਾਬੇ ਨੂੰ ਜੋਇ ਜੋਏ, ਸਪਤਦੀਪ ਜੋਏ, ਚਉਦਾ ਭਵਨ ਜੋਏ, ਨਉਖੰਡ ਜੋਏ ਮਤੁ ਕੋਈ ਐਸਾ ਸੇਵਕੁ ਹੋਰ ਭੀ ਹੋਵੈ। ਧਿਆਨ ਕਰਿ ਕਰਿ ਸਰਬਤ ਦੇਖੇ ਜਬ ਦੇਖੈ ਤਬ ਅੰਗਦ ਜੇਹਾ ਕੋਈ ਨਾਹੀ ਚਉਹਿ ਆਪਣੇ ਸਿਖ ਖੋਜਿਆਨੁ, ਜਬ ਦੇਖੈ ਤਬ ਸਿਖਾ ਮੈ ਭੀ ਕੋਈ ਨਾਹੀ। ਬਾਹਰੀ ਪੁਤ੍ਰਾ ਨੇ ਡਿਠੋਨੁ ਜੋ ਇਨਾ ਦੁਨਿਆਈ ਦੇਵਾ। ਜਾ ਦੇਖੈ ਤਾ ਹੋਰਥੈ ਦੁਨਿਆਈ ਸਮਾਵਣੇ ਨੋ ਥਾਉ ਕੋਈ ਨਾਹੀ। ਤਾਂ ਗੁਰੂ ਅੰਗਦ ਨੋ ਆਪਣਾ ਤਖਤੁ ਦਿਤੋਨੁ। ਗੁਰੂ ਬਾਬੇ ਸੰਗਤਿ ਸਦਾਈ, ਸਦਾਇ ਕਰਿ ਗੁਰੂ ਅੰਗਦ ਦੀ ਪੈਰੀ ਪਾਈ। ਲੋਕਾ ਕਹਿਆ ਜਿ, ਜੀ! ਤੂੰ ਸਮਾਂਵਦਾ ਹੈ ਅਰ ਤੇਰੇ ਬੇਟੇ ਹੈਨਿ, ਇਨਾ ਨੋ ਦੁਨਿਆਈ ਦੇਹਿ। ਸਿਖ ਸਖਾ ਦੇਣਾ ਬੇ ਆਵਹਿ। ਤਬ ਗੁਰੂ ਬਾਬੇ ਸਲੋਕ ਪੜਿਆ:

ਲਖ ਨੇਕੀਆਂ ਚੰਗਿਆਈਆਂ, ਲਖ ਪੁੰਨਾ ਪਰਵਾਣੁ।
ਲਖ ਤਪ ਉਪਰਿ ਤੀਰਥਾ, ਸਹਜ ਜੋਗ ਬੇਬਾਣ।
ਲਖ ਸੂਰ ਤਣ ਸੰਗ੍ਰਾਮ ਰਣ ਮਹਿ ਛੁਟਹਿ ਪਰਾਣ।

Copying mistake

ਜੋ ਤੂੰ ਆਪਾਨੋ ਦੇਹਿ। ਗੁਰੂ ਬਾਬਾ ਬਹੁਤ ਪ੍ਰਸਨੁ ਹੋਆ।
ਕਿਛੁ ਮੰਗੁ ਵਰ ਜਿ ਤੂ ਮਾਗੈ ਜੀਅ ਹੈ। ਤਬ ਉਨ ਕਹਿਆ
ਜੀ ਇਕ ਬਾਰ ਫਿਰ ਰਹੀਐ। ਤਾ ਗੁਰੂ ਬਾਬੇ ਆਖਿਆ ਤੁਸੀ
ਮੰਗਣੁ ਨਾਹੁ ਮੰਗਿਆਣੁ This ought to go at A above

ਤਾਂ ਗੁਰੂ ਬਾਬੇ ਆਖਿਆ ਜੋ ਬਾਰ ਜੁਗ
ਮੰਗਿਆ ਤਾਂ ਬਾਰਿ ਜੁਗ ਰਹਾ। ਪਰ ਤੁਸਾਂ ਬਾਰਿ ਇਹ ਮੰਗੇ ਬਾਰੇ
ਇਹੁ ਰਹਾਂਗਾ। ਤਬ ਗੁਰੂ ਬਾਬੇ ਆਖਿਆ, ਜਾਹੁ ਭਿਖਿਆ ਦੀਆ
ਲਕੜੀਆ ਪੀਆਇਦੁ। ਤਾ ਲਕੜੀਆਂ ਢੋਹਿ ਆਂਦੀਆ। ਗੁਰੂ
ਬਾਬੇ ਵਹੁਤੇ ਦਿਨ ਢੋਹਿ ਕੁਸਾ ਘਤੀਆ, ਸਿਖ ਆਖਿਆ (ਜਥਾ)
ਸਦਾਏ ਭਿਖਿਆ ਸਦਾਰੀ। ਤਬ ਗੁਰੂ ਬਾਬੇ ਕਹਿਆ ਮਰਦਾਨੇ x ਤੂੰ
ਕਿਛੁ ਮੰਗੁ ਹੈ ਮੇਰੀ ਸੇਵਾ ਬਹੁਤ ਕੀਤੀ ਹੈ, ਜੋ ਚਾਹਹਿ ਸੋ ਮੰਗ
ਲੈ। ਤਾਂ ਭਗੀਰਥ ਆਖਿਆ, ਜੀਉ ਤੂੰ ਦੇਂਦਾ ਹੈ ਸੋ ਦੇਹਿ। ਜੋ
ਤੇਰੀ ਖੁਸ਼ੀ ਹੈ। ਗੁਰੂ ਆਖਿਆ ਮੰਗ ਗੁਰੂ ਦੇਸੀ। ਤਾ ਭਗੀਰਥ x
ਕਹਿਆ ਜੀ ਮੈਨੂ ਦਰਸਨ ਦੇਹਿ ਜਿ ਹਉ ਮੰਗੀ। ਗੁਰੂ ਬਾਬੇ ਬਚਨ
ਦੀਆ ਭਗੀਰਥਾ ਮੰਗਿ ਜਿ ਤੇਰੀ ਖੁਸ਼ੀ ਹੈ। ਤਾ ਭਗੀਰਥ ਕਹਿਆ,
ਜੇ, ਜੀ! ਮੇਰਾ ਕੁਤਮ ਨਗਰੇ ਬੀਰੀ ਖਾਨੇ ਹੈ ਸੋ ਛੁਟੈ। ਗੁਰੂ ਬਾਬਾ

---

x Two persons mixed up, unless both are the names of the same person.

ਚੁਪ ਕਰ ਰਹਿਆ। ਤਾਂ ਫੇਰ ਗੁਰੂ ਬਾਬੇ ਆਖਿਆ, ਸਾਧਾਰਣਾ
ਤੂੰ ਕਿਛੁ ਮੰਗੁ, ਜਉ ਦੇਈ। ਤਾਂ ਫੇਰਿ ਸਾਧਾਰਣੁ ਆਖਿਆ, ਜੀ
ਮੇਰਾ ਕੁਟੰਬ ਆਗਰੇ ਬੰਦੀ ਖਾਨੇ ਪਿਆ ਸੋ ਛੁਟੈ। ਗੁਰੂ ਬਾਬਾ ਫਿਰਿ
ਚੁਪ ਕਰ ਰਹਿਆ। ਤਾਂ ਫੇਰਿ ਗੁਰੂ ਬਾਬੇ ਕਹਿਆ, ਭਗੀਰਥਾ ਕਿਛ
ਤੈਂ ਭੀ ਕਿਛੀ ਦਰਸਤੁ ਮੰਗੁ। ਤਾਂ ਫਿਰ ਭਗੀਰਥ ਆਖਿਆ, ਜੀ ਮੇਰਾ
ਕੁਟੰਬ ਆਗਰੇ ਬੰਦੀ ਖਾਨੇ ਪਿਆ ਸੋ ਛੁਟੈ। ਗੁਰੂ ਆਖਿਆ, ਜਾਹਿ
ਛੁਟਾ। ਤਬ ਗੁਰੂ ਬਾਬੇ ਇਹ ਸਬਦੁ ਆਖਿਆ, ਅਖਿਓਂ ਸਮਾਇ
ਗਇਆ। ਤਬ ਲੋਕਾ ਆਖਿਆ ਗੁਰੂ ਬਾਬਾ ਸਮਾਣਾ। ਤਾਂ
ਭਗੀਰਥ ਪਿਛਹੁੰਦੇ ਖਰਾ ਸਮਾਇ ਮਾਰੀ, ਜਗਾ ਜਾਇ ਜਾਇ
ਆਖਹਿ ਜੋ ਮੈਂ ਇਸ ਕਿਰਤੂ ਦੀ ਸੇਵਾ ਏਵੈਂ ਕਰਿ ਗਵਾਈ। ਮੈਂ
ਇਸ ਥਾਵਾ ਕਿਛ ਨ ਪਾਇਆ, ਜਾਇ ਜਾਇ ਮੈਂ ਇਸਦੀ ਸੇਵਾ
ਏਵੈਂ ਕਰਿ ਗਵਾਈ। ਤਬ ਗੁਰੂ ਬਾਬਾ ਨਾਨਕ ਉਠ ਬੈਠਾ। ਜੋ
ਫੇਰ ਸਧਾਰਣ ਤਾਈਂ ਜੋ ~~[illegible]~~ ਆਵਣੁ, ਤਾ ਲੋਕੀ ਆਖਿਆ
ਸਧਾਰਣਾ ਤੈਨੂੰ ਗੁਰੂ ਨਾਨਕ ਬੁਲਾਇੰਦਾ ਹੈ ਤਾ ਸਧਾਰਣ
ਆਇਆ। ਤਾ ਗੁਰੂ ਬਾਬੇ ਆਖਿਆ ਸਧਾਰਣਾ ਮੈਂ ਤੈਨੂੰ
ਉਤੇ ਵਾਰੀ ਆਖਿਆ ਜੋ ਤੂੰ ਕਿਛ ਮੰਗੁ ਤਾਂ ਤੈਂ ਆਖਿਆ ਮੇਰਾ
ਕੁਟੰਬ ਆਗਰੇ ਬੰਦੀ ਖਾਨੇ ਪਿਆ ਜੋ ਛੁਟੈ। ਗੁਰੂ ਦੇ ਮੂਹੋ ਦੇਸਵ
ਤੈਂਦਾ Save that cradle here again ਮੈਂ ਤੈਨੂੰ ਉਤੇ

ਫੇਰੀ ਆਖਿਆ, ਤੌ ਆਖਿਆ ਕਿ ਏਹ ਕੁਤੇਮ ਅਗਾਰੋ ਬੈਠੀ
ਖਾਂਦੇ ਹੈ ਜੋ ਫੁਟੇ। ਓਨਾ ਤਾ ਭੁਖੇ ਜਾਹਿਤ ਫੁਟਾ। ਮੈਂ ਕਿਆ ਕਰੀ
ਮੈਂ ਤੈਨੂੰ ਪੁਛਿਆ ਹੈ ਕਿਤੈ ਕਿਛੁ ਮੰਗਿਆ। ਤਾ ਓਨਾ ਚੁਪ ਕਰ ਗਇਆ।
ਤਬ ਗੁਰੂ ਬਾਬਾ ਆਪਿ ਗਇਆ। ਗੁਰੂ ਬਾਬਾ ਜਾਇ ਭਿਖਿਆ ਉਪਰਿ
ਪਾਇਆ। ਤਾਂ ਪਠਾਣਾ ਮੁਰੀਦਾਂ ਆਖਿਆ ਜੇ ਪੀਰ ਨਾਨਕ ਓਹਤੌ
ਜੋ ਤੂ ਦੇਹੋਂ ਤਿਨ੍ਹਾ ਦੀ ਮਿਸਾਲ ਜਾਣਦਾ ਹੈ। ਤਬ ਗੁਰੂ ਬਾਬੇ
ਆਖਿਆ, ਖਰਾ ਤੁਸੀ ਦੇਖਿਆਹੁ ਭਿਖਿਆ ਕਿਆ ਹੋਂਦਾ ਹੈ। ਬਾਬਾ
ਨਾਨਕ ਭਿਖਿਆ ਉਪਰਿ ਬੈਠਿਆ। ਬਾਬਾ ਬੈਠਦੇ ਹੀ ਅਸਮਾਨ ਗਇਆ।
ਪਠਾਣ ਸੁ ਆਪੇਰੀ ਖੜੇ ਹੋਏ ਤਿਨ੍ਹਾਂ ਨੇ ਨੇੜੇ ਢੁਕਿ ਨ ਦੇਨਿ।
ਤਿਨ੍ਹ ਭੀ ਖੜੇ ਰਹੇ ਮੁਸਲਮਾਨ ਭੀ ਖੜੇ ਰਹੇ। ਮਰਦਾਨਾ ਰਬਾਬੀ ਕਿਤੇ
ਕੰਮ ਭੇਜਿਆ ਸੀ, ਜਾ ਮਰਦਾਨਾ ਫਿਰ ਆਇਆ ਤਾ ਲੋਕੀ
ਆਖਿਆ ਮਰਦਾਨਿਆ ਬਾਬਾ ਅਸਮਾਨ ਗਇਆ ਤੇ ਲੋਕ ਬਾਬੇਦੀ ਭਿਖਿਆ
ਉਪਰਿ ਗਏ ਹੈਨਿ। ਮਰਦਾਨੇ ਦੇਖੀ ਖੜੀ ਨਾਲਿ ਮਾਰੀ ਅਤੇ ਮਾਰਦੇ
ਹੀ ਭੰਨਿ। ਪੁਕਾਰਦਾ ਗਇਆ ਮੇਰਿਆ ਬਾਬਾ ਮੇਰਿਆ ਬਾਬਾ ਮੈਨੂੰ
ਦਰਸਨ ਦੇਹਿ, ਓਹ ਜੋ ਲੋਕ ਥੇ ਪਠਾਣ ਮੁਸਲਮਾਨ ਤਿਨੀ ਮਰਦਾਨਾ
ਫੜਿ ਰਖਿਆ। ਗੁਰੂ ਬੇ ਜਾਹਿ ਦੇਨਿ ਨਾਹੀ। ਮਰਦਾਨਾ ਹਾਇ ਹਾਇ
ਬਿਲਲਾਪਤ ਕਰੈ। ਅਤੇ ਪੁਕਾਰੈ ਜੀ ਮੈਨੂੰ ਦਰਸਨ ਦੇਹੁ। ਲੋਕੈ
ਕੁਰਬ ਪਿਛੈ ਨਾਹੀ। ਤਾ ਗੁਰੂ ਬਾਬਾ ਫੇਰਿ ਉਠ ਬੈਠਾ। ਗੁਰੂ ਬਾਬਾ

ਬੋਲਿਆ ਮਰਦਾਨੇ ਨੇ ਆਦੇਸੁ ਦੇਹੁ। ਤਾ ਮਰਦਾਨੇ ਨੇ ਸਤਿ ਕਰ
ਆਪਣੇ ਸਾਤਿ ਵਿਚ ਜਾਣਿਆ ਨੂੰ। ਤਬ ਗੁਰੂ ਬਾਬੇ ਆਖਿਆ ਸੋਗ
ਬੜਾ ਸੋਗ ਕਰਨਾ, ਰਉ ਤੇਰੇ ਨਾਲਿ ਹਾਂ, ਮਤੁ ਉਦਰਸਿ। ਤਾ ਮਰਦਾਨੇ
ਆਖਿਆ ਜੀ ਤੁਸ ਮੇਰੇ ਨਾਲਿ ਦਰਸਨੁ ਦਾ ਨਾਲੇ ਕਰਾਵਹੁ ਦਾ,
ਇਹ ਕਿਆ ਕੀਤੋ। ਤਾ ਬਾਬੇ ਆਖਿਆ ਜਾਇ ਕਰਿ ਪੜਿ ਦਸਾਸਿ। ਤੈਨੂੰ
ਮੈਂ ਨਾਲ ਜਾਵਾਂਗਾ, ਆਜ ਤੇ ਆਠਵੇਂ ਦਿਨ। ਪੰਜੀ ਪੰਕੇ ਮਰਦਾਨਾ ਵਿਦਾ
ਹੋਆ। ਜਬ ਦੇਖਹਿ ਤਿਤੁ ਸੁਜਾਨਸਾਨ ਲਿਕੋਈ ਦਾ ਪਿਖ ਦਾਖਾ ਜਾ
ਦੇਖਹਿ ਤਾ ਬਾਬੇ ਦੇ ਕਪੜੇ ਡਿਖਾ ਉਪਰਿ ਪੂੰਦੇ ਹੈਨਿ ਅਤੇ ਕਾਇਆ
ਨਾਹੀ। ਬਾਬਾ ਸਚ ਖੰਡ ਗਇਆ ਸੰਮਤ ੧੫੯੫ ਪੰਦ੍ਰਾ ਸੈ ਪਚਾਣਵੈ
ਅਸੂ ਸੁਦੀ ੧੦ ਦਸਮੀ ਕੇ ਦਿਨ ਪਰਲੋਕਿ ਚਲਾਣੇ ਕਉ ਬਾਬਾ ਨਾਨਕ
ਸਮਾਇਆ॥

ਸ੍ਰੀ ਪਾਰਬ੍ਰਹਮ ਪਰਮੇਸਰ ਸੁਖਦਾਸਣ ਜੋਕਿ ਗਰਭੂ ਉਪਰਿ
ਆਸਚਰਜ ਤੇਜਿ ਕਰਿ ਆਇਆ ਨਿਰੰਜਨ ਜੋਤੀ ਸਰੂਪ ਕਰਨ ਕਾਰਨ
ਸਮਰਥ, ਬਾਬੇ ਨਾਨਕ ਕਉ ਜੋ ਕਹਿ ਗਏ, ਸਚ ਖੰਡ ਜੋ ਗਏ॥
ਵਾਹਿਗੁਰੂ ੪।
ਜੋ ਇਹ ਸਾਖੀ ਸੁਣੈ ਗਾਵੈ ਪੜੈਗਾ ਤਿਸ ਕੀ ਭਾਵਨੀ ਬਾਇ ਪਵੈਗੀ

---

ਅਰੁ ਗੁਰੂ ਬਾਬੇ ਪਾਸਿ ਜਾਇ ਮਿਲੈਗਾ। ਜੋ ਬਾਬੇ ਕਾ ਜਸੁ ਪ੍ਰੀਤਿ ਨਾਲਿ ਗਾਵੈਗਾ ਸੁਣੈਗਾ। ਤਿਨ ਕੇ ਦੀਨ ਕੇ ਕਾਰਜ ਸਗਲੇ ਸਿਧਿ ਹੋਵਹਿਗੇ ਅਰੁ ਅੰਤੇ ਮੁਕਤਿ ਪਾਵੈਗਾ। ਜਿਸਨੋ ਸਾਖੀਂ ਸਿਫਤਿ ਸਾਹਾਰ ਨਾਨਕ ਪਾਤਿਸਾਹੀ ਪਾਤਿਸਾਹ। ਜਿਸ ਕੇ ਕਰਮ ਹੋਵਹਿਗੇ ਸੋ ਇਸ ਬਾਬੇ ਕੀ ਸਿਫਤਿ ਪੜੈਗਾ ਸੁਣੈਗਾ। ਪਰਮੇਸਰ ਕੀ ਕੁਦਰਤ ਦਾ ਓੜਕ ਕੋਈ ਨਾਹੀ। ਗੋਸਟਿ ਸੰਪੂਰਣ ਹੋਈ ਭੁਲ ਚੁਕ ਬਖਸਣੀ॥੧॥੩੦।

---

੧/5 10 ਪੰ੪, [illegible]

# ਗੋਸ਼ਟਾਂ।

੧- ਗੋਸ਼ਟ ਰਾਜਾ ਜਨਕ ਦੀ।

੨- ਸਾਖੀ ਮਰਦਾਨਾ ੧। ਮਾਰਕਾਨੂ Cosmos

੩- ਸਾਖੀ ਕਾਰਖਾਨੇ ਦੀ।

੪- ਸਿਧ ਗੋਸ਼ਟ ਰਾਗ ਰਾਮਕਲੀ।

੫- ਗੋਸ਼ਟ ਬਾਬੇ ਨਾਨਕ ਜੀ ਦੀ।

N. ਪਰਮੇਸਰ ਸਾਧ। 'ਕਿਆ ਘਰ' ਦਾਤੇ ਕਰਤਾਰ ਕਾ ਪਰਮਾਰਥ

੬- ਗੋਸ਼ਟ ਗੁਰੂ ਬਾਬੇ ਨਾਨਕ ਜੀ ਦੀ।

N. ਪਰਮੇਸ਼ਰ ਸਾਧ। ਆਰਤੀ ਦਾ ਪਰਮਾਰਥ

੭- ਗੋਸ਼ਟਿ ਗੁਰੂ ਬਾਬੇ ਨਾਨਕ ਜੀ ਦੀ।

N. ਪਰਮੇਸਰ ਸਾਧ। ਰਾਗ ਬਿਲਾਵਲ ਦੇ ਮਾਣਦਪਰੀ ਦਾ ਪਰਮਾਰਥ। Whether man is free agent or controlled by Destiny

# ਗੋਸਟਿ ਜਨਕ ਭਗਤ ਦੀ।

ਤ੍ਰੇਤੇ ਜੁਗ ਵਿਚ ਗੁਰੂ ਗੋਬਿੰਦ ਜੋਕ ਸਾਹਿਬ ਦੇ ਰਾਜੇ ਜਨਕ ਪਾਸ ਆਏ ਅਤੇ ਪੁਛਿਆ ਕਿ ਰਾਜ ਅਤੇ ਜੋਗ ਦੋਵੇਂ ਤੂੰ ਕਿਸ ਤਰ੍ਹਾਂ ਕਮਾਂਵਦਾ ਹੈਂ। ਤੂੰ ਇਤਨਾਂ ਦਾਨ ਪਹਿਲੇ ਗੁਰੂ ਧਿਆਨ ਨਹੀਂ ਦੇਂਦਾ, ਪਰ ਗੁਰੂ ਗਰੀਬ ਭਿਖਿਆਰੀ ਆਉਂਦੇ ਹਨ ਅਤੇ ਤੂੰ ਇਤਨਾਂ ਦਾਨ ਕਰਕੇ ਉਹਨਾਂ ਦੀ ਰਾਸ ਪਹਿਲੇ ਸੁਣਦਾ ਹੈਂ। ਫੇਰ ਰਾਣੀ ਦੇ ਕਿਸੇ ਦਾ ਬੱਚਾ ਪਾਲਨ, ਉਪਜਾਸ ਪਿਆਸਾ ਕਰਨ, ਤੁਸਾਂ ਦਾ ਦ੍ਰਿਸ਼ਟਾਂਤ ਦੇਕੇ ਦਸਦਾ ਹੈ ਕਿ ਕਿਸ ਤਰ੍ਹਾਂ ਰਾਜ ਵਿਚ ਰਹਿਕੇ ਵੀ ਜੋਗ ਹੋਸਕਦਾ ਹੈ

ਪਾਰਬ੍ਰਹਮ ਉਸਨੂੰ ਸੁਰਗ ਵਿਚ ਘੱਲ ਭੇਜਦਾ ਹੈ। ਰਸਤੇ ਵਿਚ ਉਸਨੂੰ ਕਸਾਈਆਂ ਅਤੇ ਹਾਇ ਹਾਇ ਦੀ ਆਵਾਜ਼ ਆਉਂਦੀ ਹੈ, ਪੁਛਣ ਪਰ ਪਤਾ ਲਗਦਾ ਹੈ ਕਿ ਇਹ ਨਰਕ ਕੋਲੋਂ ਲੰਘ ਰਿਹਾ ਹੈ ਅਤੇ ਇਹ ਕਸਾਈ ਨਰਕੀ ਜੀਵ ਰਹਿ ਰਹੇ ਹਨ। ਉਹ ਦੂਤਾਂ ਦੇ ਮਨਾ ਕਰਦਿਆਂ ਨਰਕ ਵਿਚ ਜਾਂਦਾ ਹੈ ਅਤੇ ਆਪਣੀ ਆਪੀ ਪੂਜੀ ਦੇ ਸਿਮਰਣ ਦੇ ਜੋਰ ਵਿਚ ਉਹਨਾਂ ਦੁੱਖਾਂ ਦੇ ਪਾਪ ਬਖ਼ਸ਼ਾ ਦੇਂਦਾ ਹੈ। ਫਿਰ ਫੇਰ ਆਪੀ ਪੂਜੀ ਦੇ ਸਿਮਰਣ ਦੇਕੇ ਉਹ ਨਰਕੀ ਜੀਵਾਂ ਨੂੰ ਸੁਰਗ ਵਿਚ ਭਿਜਵਾ ਦੇਂਦਾ ਹੈ ਅਤੇ ਉਹਨਾਂ ਦੀ ਬਦਲੇ ਆਪ ਨਰਕ ਵਿਚ ਰਹਿੰਦਾ ਹੈ। ਫੇਰ ਪਾਰਬ੍ਰਹਮ ਉਸਨੂੰ ਸੁਰਗ ਵਿਚ ਘੱਲ ਦੇਂਦਾ ਹੈ ਜਿਥੇ ਜਾਕੇ ਉਹ ਉਹਨਾਂ ਨਰਕੀ ਜੀਵਾਂ ਨੂੰ ਮਿਲਦਾ ਹੈ, ਜਿਨ੍ਹਾਂ ਨੂੰ

ਉਸ ਭੁੱਖ੍ਰਾ ਵਿਆਸੀ ਅਤੇ ਪੁੱਛਦਾ ਹੈ ਕਿ ~~[illegible]~~ ਓਹ ਭੁੱਖ ਹਨ?
ਜਵਾਬ ਦਿੱਤਾ ਓਹ ਕਹਿੰਦੇ ਹਨ ਕਿ ਜੋਗ ਤਾਂ ਭੁੱਖ ਹੈ ਪਰ ਖਾਣ
ਨੂੰ ਕੁਝ ਨਹੀਂ ਮਿਲਦਾ। ਤਦ ਪਰਮ ਦਿਆਲ ਗੁਰੂ ਨਾਨਕ ਦੇਵ
ਫੁਰਮਾਂਦਾ ਹੈ ਕਿ ਇਨ੍ਹਾਂ ਜੀਆਂ ਨੂੰ ਖਾਣ ਨੂੰ ਕਿਉਂ ਨਹੀਂ ਦਿੱਤਾ ਜਾਂਦਾ।
ਪਰਮੇਸ਼ਰ ਕਹਿੰਦਾ ਹੈ ਕਿ:- "ਬਿਨਾ ਕਮਾਏ ਬਿਨਾ ਦੀਏ ਛਾਦਨ ਭੋਜਨ
ਨਹੀਂ ਪਾਈਦਾ, ਜੇ ਓਇ ਬਹੁੜਿ ਆਪਣੇ ਹਥਿ ਕਰਿਕੈ ਦੀਜਹਿ ਅਰ
ਸੇਵਾ ਕਰਹਿ ਤਾ ਓਇ ਛਾਦਨ ਭੋਜਨ ਪਾਵਹਿ। ਜਾ ਗੁਰੂ ਕਉ ਮੰਨੇ
ਨਾਮ ਦਾਨ ਇਸਨਾਨੁ ਦੀਨ ਮੰਨਿਅਹਿ ~~[illegible]~~ ਜਾਹਿ, ਤਬ ਓਇ ਖੁਸੀ
ਛਾਦਨ ਭੋਜਨ ਪਾਵਹਿ। ਅਤੇ ਜੇਕਰ ਅਹਿ ਕਮਾਵਹਿ ਅਰ ਗੁਰੂ
ਕਉ ਮਿਲਿ ਕਰਿ ਕਮਾਇ ਕਰ ਖੋਰੇ ਸਿਮਤ ਦੀਜਹਿ। ਤਬ ਓਇ
ਦੀਨਾ ਛਾਦਨ ਭੋਜਨ ਪਾਵਹਿ। ਅਰੁ ਜੋ ਗੁਰੂ ਕਉ ਨਾਹੀ ਮਿਲਤੇ
ਨਾਮ ਦਾਨੁ ਇਸਨਾਨੁ ਕਰਤੇ ਹੈਂ ~~[illegible]~~ ਹਹਿ ਤਿਨ ਕਉ ਭੀ ਦੁਨੀ
ਆਵਹਿ, ਭੁੱਖਾ ਜਾਣਤਾ ਹਉ। ਬਿਨੁ ਦੀਏ ਮੈਂ ਕਿਸੀ ਕੋ ਦਾਨ ਦੇਤਾ
ਨਹੀਂ।' ਨਾਨਕ ਕਹਿਆ ਜੀ! ਤੂੰ ਕਰਤਾਰ ਡਾਢਿਆ ਹੈਂ। ਇਹ ਤਾਂ
ਸਭਿ ਜੀਏ ਕੁਠਾਰ ਮਾਇਆ ਹੈ। ਇਹ ਤਉ ਕਿਸੀ ਕੀ ਕਾਰ ਨਾਹੀ
ਦੇਤਾ। ਨ ਜੋਗੀ ਕੀ, ਨ ਜਤੀ ਕੀ, ਨ ਸਤੀ ਕਿ ਕੀ, ਨ ਸੰਨਿਆਸੀ ਕੀ,
ਨ ਤਪੇ ਕੀ, ਨ ਉਦਾਸੀ ਕੀ, ਨ ਗ੍ਰਿਹਸਤੀ ਕੀ, ਕਲਿਜੁਗ ਕਾਹੂ
ਕਿਸੀ ਕੀ ਨਾਹੀ ਦੇਤਾ। ਅਰ ਇਹ ਜੋ ਜੀਆ ਕਲਜੁਗ ਮਹਿ ਜਾਹਿਗੇ

ਇਨ ਕਉ ਮਾਰਿ ਭਜਾਇ ਪਛੋੜਿ ਕਰਿ ਨਰਕ ਮੇਂ ਪਾਵੈਗਾ। ਇਨ ਜੀਆ ਕੀ ਕਵਨ ਗਤਿ ਹੋਵੈਗੀ। ਤਬ ਹੁਕਮ ਹੋਆ, 'ਰੇ! ਜਨਕ ਕਲੀਕਾਲ ਤੇਰੇ ਗੁਰੂ ਕੇ ਆਸਰਿ ਸਭ ਛੂਟੈਂਗੀ, ਜੋ ਕੋਈ ਤੇਰਾ ਗੁਰੂ ਨਾਨਕ ਹੋਇ ਕਰਿ ਕਹੈਗਾ, ਕੋਈ ਹੋਵੈ ਕਹੁ ਦੇਵਨਾ ਸਤਿ ਵਾਹਿਗੁਰੂ ਕੇ ਨਾਮ ਜੀਤੇ ਸਭ ਛੂਟਹਿੰਗੇ ॥੧॥੧॥ ਸਾਖੀ ਪੂਰਨ ਹੋਈ।

---

ਉਪਰ 'ਸਾਖੀ' ਨੂੰ 'ਗੋਸ਼ਟ' ਕਿਹਾ ਹੈ, ਅਤੇ 'ਗੋਸ਼ਟ' ਨੂੰ 'ਸਾਖੀ', ਜੋ ਇਹਨਾਂ ਦੋਹਾਂ ਸ਼ਬਦਾਂ ਵਿਚ ਕੋਈ ਖਾਸ ਠੀਕ ਫਰਕ clean cut ਨਹੀਂ ਕੀਤਾ। ਗੋਸ਼ਟ ਵਿਚ ਸਿਖਪਣਾ ਨਾਲ ਵਾਸਤਾ ਰਹਿੰਦਾ ਹੈ ਕਿ ਨਰਕੀ ਜੀਵ ਕਲਜੁਗ ਵਿਚ ਆਕੇ ਗੁਰੂ ਦੇ ਸਿਖ ਹਨ, ਅਤੇ ਓਹ ਗੁਰੂ, ਗੁਰੂ ਨਾਨਕ ਹੈ, ਭਾਵੇਂ ਨਾਮ ਨਹੀਂ ਲਿਆ। ਅਤੇ ਖੁਦ ਜਨਕ ਜੀ ਗੁਰੂ ਨਾਨਕ ਦਾ ਰੂਪ ਧਾਰਕੇ ਉਹਨਾਂ ਜੀਵਾਂ ਨੂੰ ਤਾਰਣ ਆਇਆ ਹੈ। ਇਹ ਗੁਰੂ ਦੇ ਸਿਖ ਹੋਣ ਨਰਕੀ ਜੀਵ ਹਨ।

ਮੁਹਸਿਨ ਨੇ ਦਬਿਸਤਾਨ ਵਿਚ ਏਸ ਕਹਾਣੀ ~~ਦਾ ਜ਼ਿਕਰ ਕੀਤਾ ਹੈ~~ ਸੰਖੇਪ ਕਰਕੇ ਦਿਤੀ ਹੈ ਅਤੇ ਥੋੜ੍ਹੇ ਜਿਹੇ ਫਰਕ ਨਾਲ ਦਿੱਤੀ ਹੈ। ਪਰ ਓਥੇ ਨਾਮ ਗੁਰੂ ਜੀ 'ਜਨਕ' ਦੀ ਥਾਂ 'ਨਾਨਕ' ਲਿਖਿਆ ਹੈ।

ਤਾਂ ਤੇ ਇਹ ਗੋਸ਼ਟ ਗੁਰੂ ਹਰ ਗੋਬਿੰਦ ਸਾਹਿਬ ਦੇ ਵਕਤ ਮਸ਼ਹੂਰ ਸੀ।

'ਮਾਰ' ਉਹੋ ਹੈ ਜਿਸ ਨੇ ਮਹਾਤਮਾ ਬੁੱਧ ਨੂੰ ਭਰਮਾਣ ਦਾ ਜਤਨ ਕੀਤਾ ਸੀ, ਅਤੇ ਬੁੱਧ ਨੇ ਉਸ ਉਪਰ ਜਿੱਤ ਪਾਈ ਸੀ, ਜਿਸ ਕਰਕੇ ਇਕ ਨਾਮ ਉਸਦਾ 'ਮਾਰ ਜਿਤ' ਹੈ। ਜੋ ਇਹ 'ਮਾਰ' ਸਭ ਨੂੰ ਭਰਮਾਂਦਾ ਹੈ। ਇਹੋ ਕਲਜੁਗ ਹੈ ਜਿਸ ਨੇ ਗੁਰੂ ਨਾਨਕ ਨੂੰ ਭਰਮਾਣ ਦਾ ਭੀ ਜਤਨ ਕੀਤਾ ਸੀ।

ਕਈ archaic words ਜੋ ਵਰਤੇ ਗਏ ਹਨ ਉਹ ਇਹ ਹਨ:—
ਪਹੁ = ਪਸੂ, ਪਰ॥ ਏਕਾਤਾਰੂੰ ਬਾਹਰੁ = ਇਕ ਤਾਰੇ ਇਕ ਰਸੋ।
ਬੋਲੀ ਦਾ ਨਮੂਨਾ ਉਪਰੋਂ ਦਿਸ ਸਕਦਾ ਹੈ।

ਸਾਖੀ ਮਹਲਾ ੧ । ਆਕਾਰੁ ।

~~ਦੋਹਰਾ ਦੇ~~ ਆਦਿ-ਆਕਾਰੁ ਰੂਪ ਸਾਜਿਆ ਪਉਣ ਪਾਣੀ ਆਕਾਸ
ਚੰਦ ਸੂਰਜ, ਅਤੇ ਬ੍ਰਿਧਿ ਨਾਸਿ। ਪਾਣੀ ਧਰਤੀ ਅਤੇ ਬ੍ਰਿਧਿ ਨਾਸਿ ਗਏ।
ਪਉਣ ਪਸਾਰੁ ਉਤਾਰਦੇ। ਧਰਤੀ ਟਿਕੈ ਨਾਹੀ। ਆਕਾਸ ਖਲੋਵੈ ਨਾਹੀ। ਚੰਦ੍ਰਮਾ
ਸੀਤਲਤਾਈ ਨਾਸਿ ਗੀਆ ਕਰੇ। ਤਾਂ ਸ੍ਰੀ ਗੁਰੂ ਜੀ ਦੀ ਆਗਿਆ ਹੋਈ
ਇਨਾ ਕਿਆ ਰੋਗੁ ਤੁਸੀ ਗੁਰੂ ਕਰਹੁ, ਤਾ ਤੁਸਾ ਵਿਆਹੁ ਅੰਦਰਹੁ ਅਤੇ ਬ੍ਰਿਧੀ
ਹੋਇ। ਤਾਂ ਇਨਾ ਕਿਆ ਬੋਲਿਆ ਅਸੀ ਗੁਰੂ ਕਿਸਨੋ ~~ਕਰਹਿ~~ ਕਰਹਿ। ਤਾ
ਬਾਬਾ ਬੋਲਿਆ ਇਕਤੁ ਮਹਲੁ ਬੈਠਾ ਹੈ ਗੁਰੂ, ਤੁਸੀ ਉਸਨੋ ਕਰਹੁ। ਇਹ
ਤਾਂ ਚੋਲੇ ਸਾਨੂ ਦਸਿ। ਤਾ ਸਿਰੀ ਗੁਰੂ ਆਖਿਆ, ਗਾਹੁ ਦਸਿਆ, ਉਹ ਚਲੇ।
ਤਾ ਸ੍ਰੀ ਗੁਰੂ ਰੂਪ ਧਾਰਿਕੈ ਹੋਰੁ ਮਹਲਿ ਆਪੇ ਜਾਇ ਬੈਠਾ। ਤਾ ਇਹ
ਦੇਖਦੇ ਜਾਇ ਸ੍ਰੀ ਗੁਰੂ ਕੀ ਪੈਰੀ ਪਏ। ਤਾਂ ਸਿਰੀ ਗੁਰੂ ਆਖਿਆ ਤੁਸੀ
ਅਤੇ ਬ੍ਰਿਧਿ ਚਾਹਹੁ ਤਾ ਗੁਰੂ ਤੁਸਾਨੋ ਸਿਖ ਕਰੀ। ਸ੍ਰੀ ਗੁਰੂ ਆਗਿਆ ਦੇਨ
ਗਿਆ ਦੇਨਾ ਮੰਨੀ, ਤਾ ਪਰਵਾਣੁ ਹੋਏ। ਧਰਤੀ ਕੇ ਅੰਦਰਿ ਭਉ
ਹੋਇਆ, ਪਾਣੀ ਕੇ ਅੰਦਰਿ ਭਉ ਹੋਇਆ। ਆਕਾਸ ਕੇ ਅੰਦਰਿ ਭਉ
ਹੋਇਆ, ~~ਪਾਣੀ~~ ਪਉਣ ਕੇ ਅੰਦਰਿ ਭਉ ਹੋਇਆ। ਚੰਦ੍ਰਮੇ ਕੇ
ਅੰਦਰਿ ਭਉ ਹੋਇਆ, ਸੂਰਜ ਕੇ ਅੰਦਰਿ ਭਉ ਹੋਇਆ। ਇਸ ਸਿਖ
ਹੋਏ ਇਆ ਗੁਰੂ ਦੇਤੇ ਹੈਨਿ। ਤੋ ਸ੍ਰੀ ਗੁਰੂ ਬੋਲਿਆ, ਤੈ:—
'ਕਿਆ ਖਾਣ ਕਿਆ ਗੁਰ ਕੇ ਉਪਦੇਸ'

(ਫੇਰ ਸੀਸੀ ਸਾਰੀ ਟੀਕਾ ਕੀਤਾ, ਤਾ ਇਕ element ਦਾ ਪਾਰ
ਤੇ ਉਪਦੇਸ਼ ਦਸਿਆ ਹੈ। ਇਹ ਦਾਸ ਕੇ ਫੇਰ ਲਿਖਿਆ ਹੈ।)

ਸਤਜੁਗ ਗੁਰੂ ਪ੍ਰਗਟਿਆ ਨਾਉ ਧਰਾਇਉਨੁ ਸਿਰਦਾਰੁ। ਸਿਖ ਕਰੋੜੀ
੨੫ ਪੰਗੀ ਪਏ, ਤਾਰੂ ਕੀਤੋਨੁ ਪੀੜੀਆ ੭੦। ਆਗਿਆ ਹੋਈ
ਅਤੇ ਸਿਰਦਾਰ ਕੀ, ਗਾਈ ਕਰਿ ਧਾਇਓ। ਗਈ ਜਗ ਧਾਇਆ ਸਿਖ
ਸਭ ਧਰਾਏ। ਆਗਿਆ ਹੋਈ ਪਾਰੂ ਦਾਸਾ ਅਹਿਣੁ। ਗਈ ਫਿਰਿ
ਜੀਏਗਾ। ਸਿਖਾਂ ਨੇ ਆਗਿਆ ਹੋਈ 'ਜੇਦੂਨੁ'। ਸਿਖ ਕਰੋੜੀ ਪੰਜ ਜੋਇਆ
ਕਰੋੜੀ ੨੫ ਨ ਜੋਇਆ। ਗਈ ਫਿਰਿ ਉਠਿਆ, ਸਿਖ ਪਛੁਤਾਵਣ
ਲਗੇ। ਗੁਰੂ ਆਖਿਆ ਓਹ ਵੇਲਾ ਟਲੀ॥ ਤ੍ਰੇਤੈ ਗੁਰੂ ਪ੍ਰਗਟਿਆ,
ਨਾਉ ਧਰਾਇਉਨੁ ਜਨਕੁ। ਸਿਖ ਕਰੋੜੀ ੨੧ ਪੰਗੀ ਪਏ ਤਾਰਾ
ਕੀਤੋਨੁ ਪੀੜੀਆ ਪ੨। ਆਗਿਆ ਹੋਈ ਘੋੜਾ ਜਗ ਧਾਇਓ।
ਘੋੜੇ ਗਊਦੀ ਧਾਇਆ। ਸਿਖ ਸਭ ਧਰਾਏ ਆਗਿਆ ਹੋਈ ਜੇਦੂਨੁ।
ਕਰੋੜੀ ੭ ਜੋਇਆ ਕਰੋੜੀ ੧੪ ਨ ਜੋਇਆ। ਜਾ ਘੋੜਾ ਉਠਾਏ ਧਰੂ
ਕੀਤਾ ਪਛੋਤਾਵਣ ਲਗੇ ਤਾ ਗੁਰੂ ਆਖਿਆ ਓਹ ਵੇਲਾ ਗੁਜਰੀ॥੨॥
ਦੁਆਪੁਰਿ ਵਿਚਿ ਗੁਰੂ ਪ੍ਰਗਟਿਆ ਨਾਉ ਧਰਾਇਉਨੁ ਹਰੀ ਚੰਦੁ। ਸਿਖ
ਕਰੋੜੀ ੩੬ ਪੰਗੀ ਪਏ ਤਾਰ ਕੀਤੋਨੁ ਪੀੜੀਆਂ ੩੨। ਆਗਿਆ
ਹੋਈ ਗਊ ਜਗ ਧਾਰੂ ਧਾਇਓ। ਗਊ ਜਗ ਧਾਈ ਸਿਖ ਸਭ
ਧਰਾਏ। ਆਗਿਆ ਹੋਈ 'ਜੇਦੂਨੁ'। ਕਰੋੜੀ ੧੨ ਜੋਇਆ, ਹੋਰ ਨ

ਲੋਇਆ। ਗੁਰੂ ਨਾਨਕ ਜੀਆਂ ਦਾ ਪੈਦਾਇਸਕਰ ਭਇਓ। ਗੁਰੂ
ਆਖਿਆ ਹੈ ਦੇਣਾ ਬਿਰਤੀਤ ਹੋਈ॥੩॥ ਕਲਿਜੁਗ ਗੁਰੂ
ਪ੍ਰਗਟਿਆ ਗੁਰੂ ਪਰਗਟਿਓਨੁ ਨਾਨਕ। ਜਗ ਵਿਚ ਪੈਦੈਆ
ਸਾਹਿਬ। ਜਿਸੁ ਨੋ ਅਪਣਾ ਕਰਿ ਜਾਣਿਆ ਸੁ ਭਉ ਪਾਇਆ ਇਕ ਤੁਕਿ
ਨਾ ਉਧਾਰਨੇ, ਇਕ ਕੁਨਾਰ, ਇਕ ਭੁਗਿਆਣੁ॥੪॥੨॥ ਸਾਖੀ
ਪੂਰਨ ਹੋਈ॥

---

Nanak has been made the creator of the world here. The Story of the different animals being cooked in different Jugas is given in about the same words by Mohsin-fani in his Dabistan. So that this Sakhi existed in Guru ~~Arjan's~~ Hargobind's time, as well as the idea that Baba Nanak was the creator, which again is given by

The first portion was to explain or rather ~~the~~ misinterpret the lines ਕੇ ਰਾਗ ਕੇ ਤੇਰਾਂਧ etc in the Japji. This is how many of the Sakhis + goshtis were invented by ignorant Sikhs, who thought themselves the great Gianis. You will find this, as you read further, as well as in the Sakhis that have been already given

# ਸਾਖੀ ਬਾਰ ਮਾਹੀ ਕੀ।

ਬਾਰ ਮਾਹੀਆਂ ਅੰਡਜ ਜੇਰਜ ਸੇਤਜ ਤੇ ਉਤਭੁਜ ਗਿਣਕੇ ਇਹਨਾਂ ਵਿਚ ਜੀਵਾਂ ਆਦਿ ਦੀ ਗਿਣਤੀ (ਇਕੀਹ ਲਖ), ਅਤੇ ਹਰ ਇਕ ਵੇਲੀ ਦੀਆਂ ਉਤਮ ਵਸਤ ਦਸੀਆ ਹਨ according to Bed ਵੇਦ as it is said। ਫੇਰ ਇਕ ਪੰਜਵੀ ਮਾਹੀ ਕਾ ਨਾਉ ਤਰਤਿ ਖਾਣੀ ਹੈ। ਤਿਸਤੇ ਲਖ ੨੧ ਜੂਨੀ ਹੋਈ। ਕਉਹ ਕਉਹ। ਲਖ ੯ ਕਾਮ ਧੇਨੁ; ਲਖ ੪ ਕਲਪ ਬ੍ਰਿਛ ਹੈਨ, ਲਖ ੮ ਜਤੁ ਸਤੁ ਸੰਤੋਖੁ। ਤਿਸ ਵਿਚ ਉਤਮ ਕਉਹ ਕਉਹ ਹੈ

ਜਤਰੂਪੀ ਭਏ ਬ੍ਰਿਖਾ ਧਤਰੂਪੀ ਕਲਪਤਰ,
ਸੰਤੋਖਰੂਪੀ ਤੁਰੀ ਦੇਵਾ, ਮਨੋ ਵੇਦ ਨਿਰੰਜਨਾ॥੫॥

ਕਲਸ ਬੈਕੁੰਠ ਕਾ ਬਾਬੇ ਕਹਿ ਭੇਜਿਆ। ਵਾਹਿਗੁਰੂ ਸਤਿਗੁਰੂ ਪੀਰ ਗੁਰੂ॥੧॥ ਤੂ॥

The Shlok given here, I have seen elsewhere also (in granth in Lehnde Sahib Sangat at Rawalpindi) which is generally ascribable to the period between G. Hargobind & G. Gobind Singh

ਰਾਗ ਰਾਮਕਲੀ ਮਹਲਾ ੧।

ਸਿਧ ਗੋਸਟਿ।

ਸਮੁੰਦ੍ਰ* ਉਪਰਿ ਗੋਸਟਿ ਬਾਬੇ ਕੀਤੀ ਸਿਧਾ ਕੀ। ਤਾ ਬਾਬੇ ਸਿਧਾ ਕਉ ਆਦੇਸ ਕਹੀ। ਤਾ ਸਿਧ ਬੋਲੇ ਸਿਆਣੂ।

ਏਕੁ ਨਗਰ ਤਿਸ ਦਸੇ ਦੁਆਰਾ।
ਕਹੁ ਸਤਿਗੁਰ ਸਤਿ ਸਤਿ ਬੀਚਾਰਾ। They certainly did not recognise him as ਸਤਿਗੁਰ
ਸਿਆਣ ਭੀ ਕਹੀਐ ਹਰੁ ਹਰੁ ਭੀ ਜਾਣੈ। See below where he is not even a chela
ਪੀਛੈ ਉਤਰੁ ਆਗੈ ਦੇਵੈ।

ਤਾ ਬਾਬਾ ਬੋਲਿਆ: ਏਕੁ ਨਗਰ ਤਿਸ ਦਸੇ ਦੁਆਰਾ।
ਕਹੁ ਸਤਿਗੁਰ ਸਤਿ ਸਤਿ ਬੀਚਾਰਾ।
ਸਿਆਣ ਭੀ ਕਹੀਐ ਹਰੁ ਹਰੁ ਜਾਣੈ।
ਆਗੈ ਉਤਰੁ ਪੀਛੈ ਦੇਵੈ ॥੨॥ Only this line is changed

ਤਾ ਸਿਧ ਬੋਲੇ, ਬਾਲਿਆ ਕੋਈ ਗੁਰੂ ਕਰਿ। ਤਾ ਬਾਬਾ ਬੋਲਿਆ, ਜਿਸਦੇ ਮਸਤਕਿ ਪਰਤੀਤਿ ਆਵਹਿਗੀ ਤਿਸਨੂੰ ਹਉ ਗੁਰੂ ਕਰੀਗਾ। ਤਾ ਸਿਧ ਬੋਲੇ, ਅਸੀ ਮਸਤਕ ਕਰੇਹਾਂ, ਜਿਸਦੇ ਮਸਤਕ ਕੀ ਪਰਤੀਤਿ ਆਵਹਿਗੀ ਸੋ ਗੁਰੂ ਕਰੀ (So all the 9 Naths were fit to be his gurus)। ਤਾ ਬਾਬੇ ਕਹਿਆ

---

* Not on Sumer as in Puratan Janam Sakhi, but at Achal as given by Bhai Gurdas? The conversation is the same in all the three places.

ਬੋਲੀਅਹੁ ਜੀਉ ਸਬਦੁ। ਤਾ ਪ੍ਰਥਮੇ ਈਸਰਨਾਥ ਬੋਲਿਆ:-

ਗਿਰਹੀ ਸੋ ਜੋ ਨਿਗ੍ਰਹੁ ਕਰੈ। ..... ਬੋਲੈ ਈਸਰ ਸਤਿ ਸਰੂਪ
ਪਰਮ ਤਤ ਮਹਿ ਰੇਖ ਨ ਰੂਪ ॥੧॥

ਦੂਤੀਆ ਗੋਰਖ ਬੋਲਿਆ:-

ਸੋ ਅਉਧੂਤੀ ਜੋ ਧੂਪੈ ਆਪੁ। .... ਬੋਲੈ ਗੋਰਖ ਸਤ ਸਰੂਪ ॥੨॥

ਤ੍ਰਿਤੀਏ ਗੋਪੀਚੰਦ ਬੋਲਿਆ:—

ਸੋ ਉਦਾਸੀ ਜਿ ਪਾਲੇ ਉਦਾਸੁ। ...... ਬੋਲੈ ਗੋਪੀਚੰਦ ਸਤ ਸਰੂਪ ॥੩॥

ਚਉਥੇ ਚਰਪਟ ਬੋਲਿਆ:—

ਸੋ ਪਾਖੰਡੀ ਜਿ ਕਾਇਆ ਪਖਾਲੈ। ... ਬੋਲੈ ਚਰਪਟ ਸਤ ਸਰੂਪ ॥੪॥

ਪੰਚਮੇ ਭਰਥਰੀ ਬੋਲਿਆ:—

ਸੋ ਬੈਰਾਗੀ ਜਿ ਉਲਟੇ ਬ੍ਰਹਮੁ। ... ਬੋਲੈ ਭਰਥਰ ਸਤ ਸਰੂਪ। ॥੫॥

ਤਾ ਸਿਧ ਬੋਲੇ, ਬਾਲਿਆ ਕੋਈ ਸ਼ਬਦ ਆਖਿ ਬਲੀ। ਤਾ ਬਾਬਾ ਬੋਲਿਆ ਜੇ ਆਗਿਆ ਕਰਹੁ ਸਿਧੋ ਤਾ ਅਸੀ ਭੀ ਬੋਲਹਿ ਸਬਦੁ। ਤਾ ਸਿਧ ਬੋਲੇ, ਬਾਲਿਆ ਜੋ ਕਿਛੁ ਆਵਦਾ ਹੈ ਸਬਦੁ ਤਾ ਤੁਸੀ ਭੀ ਬੋਲਹੁ। ਤਾ ਬਾਬੈ ਸ਼ਬਦੁ ਬੋਲਿਆ:

ਕਿਉ ਮੋਰੈ ਸੋਇ ਕਿਉ ਜੀਵੈ ਜੁਗਤਿ। .... ਨਾਨਕ ਬੋਲੇ ਗੁਰ ਕਉ ਕਰੈ। (ਰਉ)
ਕਿਆ ਦੁਰਤਰੇ ਦਰਤੇ ਧੂਤਾ। ਨਾ ਸੰਨਿਆਸੀ ਨ ਅਉਧੂਤ।
ਨਿਰੰਕਾਰ ਜੇ ਰਹੈ ਸਮਾਇ। ਤਾ ਕਾਹੇ ਭੀਖਿਆ ਮੰਗਣ ਜਾਇ।

ਨਾਨਕ ਬੋਲੈ ਸਤ ਸਰੂਪ। ਪਰਮ ਤਤ ਮਹਿ ਰੇਖ ਨ ਰੂਪ॥੬॥

Guru Nanak is shown here as calling himself Sat sarup in imitation of the Naths — this he could not have said. It shows the hymns are not his.

ਤਾ ਸਿਧ ਬੋਲੇ, ਬਾਲਿਆ ਅਸਾਡਾ ਕਹਿਆ ਤੈਂ ਸਮਝਿਆ। ਤੇਰਾ
ਬੋਲਿਆ ਅਸਾ ਨ ਸਮਝਿਆ। ਤਾ ਬਾਬਾ ਬੋਲਿਆ, ਜਿਥੈ ਤੂੰ ਇਕ ਇਕਸਿ
ਪਿਛੈ ਛਿਆ ਗਿਣਦੇ ਹੋ। ਭਰਥਰੀ ਨੂੰ ਲਉਕ੍ਰਾ ਹੋਇ। ਤਾ ਭਰਥਰੀ ਦੀ
ਕੈਸ ਸਿਰਿ ਗਿਰਿ ਪਈ। ਭਰਥਰੀ ਰੋਵਣੇ ਲਾਗਾ। ਤਾ ਮਛਿੰਦਰ ਜਿਗਾਹੀ
ਕੀ ਜਿਹਿ ਆਖਿਆ ਭਰਥਰੀ ਕੋ, ਬਾਲਿਆ ਕਿਉ ਰੋਵਤਾ ਹੈ। ਛਿਅ ਛਿਆ
ਜਿਨ ਅਸਾਨੋ ਭੀ ਕਾਤਾ ਹੈ, ਅਸਾ ਕਉ ਤੂ ਪੂਛਣੇ ਦੇਹਿ। ਤਾ ਸਿਧ ਬੋਲੇ,
ਬਾਲਿਆ ਛਿਆ ਗੁਰ ਕਉਣ ਬੋਲੀਅਹਿ। ਤਾ ਬਾਬਾ ਬੋਲਿਆ; ਬਿਖਿਆ
ਅੰਮ੍ਰਿਤ ਧਸਕਰਿ ਜਾਹੁ। ਤਾ ਕਾ ਬੋਲਿਆ ਵਰਤਾਰ ਪਰਵਾਹੁ। ਏ ਸਿਧ
ਤੁਸੀ ਸਦਾਰੀ ਹਉ, ਸੁਰਤੀ ਨਾਹੀ। ਪ੍ਰਥਮੇ ਅਹਾਰ ਕਉ ਧਾਵਤੇ ਹਉ
ਜੋ ਅਹਾਰ ਪਾਵਤੇ ਹਉ ਤਾ ਸੁਰਤਿ ਕਰਿ ਮੰਨਤੇ ਹਉ। ਦੁਤੀਆ ਤ੍ਰਿਖਾ
ਸਤਾਵਤੀ ਹੈ, ਤਾ ਪਾਣੀ ਕਉ ਧਾਵਤੇ ਹਉ। ਤ੍ਰਿਤੀਐ ਸੀਤ ਬਿਆਪਤਾ ਹੈ
ਤਾ ਧੂਪ ਕਉ ਧਾਵਤੇ ਹਉ। ਚਉਥੈ ਧੂਪ ਬਿਆਪਤਾ ਹੈ ਤਾ ਛਾਵ ਕਉ
ਧਾਵਤੇ ਹਉ। ਪੰਚਵੈ ਨਿੰਦ੍ਰਾ ਬਿਆਪਤੀ ਹੈ ਤਾ ਸਵਣੇ ਕਉ ਧਾਵਤੇ ਹਉ।

ਫਟਦੇ ਜਿਤਰਤ ਜੀ ਧਾਵਦੇ ਹਉ। ਪ੍ਰਕਾਰੀ ਹਉ ਸ੍ਰਿਸਟੀ ਨਾਹੀ। ਤਾ ਸਿਧ ਬੋਲੇ ਨਾਨਕ ਜੀ ਤੁਮਬਨੀ ਕਉ ਕਦਨ ਕਿਆ ਵੇਲੀਆ। ਤਾ ਬਾਬਾ ਬੋਲਿਆ ਛਿਨ ਕਿਨ ਇਕਤੁ ਦੇ ਤੁਸਾ ਪਹਿਤੁ। ਓਹੁ ਇਕ ਤੁ ਜਿਗਿਆਸ ਕਉ ਦਿੰਗਨੀ ਬਨਾਵਦੇ ਹੋ। ਮਮਤਾ ਕਉ ਪਾਰੀ ਦੰਡ ਘੇਨਤਾ ਹੈ, ਜਿਤ੍ਰਦੇ ਨਾ ਵਿਸਬੀ ਧਾਵਤੀ ਹੈ, ਜੋਗ ਧਿਆਨ ਪਾਈਤਾ ਨਾਹੀ। ਨਾਥ ਨਿਰੰਜਨ ਨਿਰਾਲਾ ਰਹਤਾ ਹੈ॥

ਤਾ ਸਿਧ ਮਿਰਗਾਨੀਆ ਕੇ ਰਥ ਉਪਰਿ ਬੈਠਿ ਕੈ ਸਮੁੰਦ੍ਰ ਕੇ ਪਾਰਿ ਉਤਰੇ। ਬਾਬਾ ਤੇ ਮਰਦਾਨਾ ਰਬਾਬੀ ਸਮੁੰਦ ਕੈ ਕਨਾਰੈ ਠਾਢੇ ਹੋਇ ਰਹੇ। ਤਾ ਸਿਧੀ ਕਹਿਆ ਨਾਨਕ ਬਾਲਾ ਪਾਛੇ ਰਹਿਆ। ਤਾ ਏਕ ਸਿਧ ਮਿਰਗਾਨੀਆ ਕਾ ਰਥੁ ਦੇ ਭੇਜਿਆ ਜੁਗੀਸ ਕਉ ਭੀ ਲੈਆਵਹੁ। ਤਾ ਬਾਬੇ ਕਹਿਆ, ਮਰਦਾਨੇ ਕਉ, ਚਲੁ ਅਸੀ ਭੀ ਪਾਰ ਜਾਹ। ਤਾ ਮਰਦਾਨਾ ਬੋਲਿਆ ਮਿਹਰਵਾਨ ਜੀ ਸਮੁੰਦ ਸਾਗਰ ਖਾਰਾ ਹੈ, ਕਾਠੇ ਤੇ ਨੂੰ ਇਸ ਬੀਚ ਧਰਤਾ ਹੈ ਸੁ ਗਲਿ ਜਾਤਾ ਹੈ, ਸਤ ਅਸੀ ਭੀ ਗਲ ਜਾਤੇ ਹੋਹਿ। ਤਾ ਬਾਬਾ ਸਮੁੰਦ ਕੈ ਬੀਚਿ ਜਾਇ ਰਹਿਆ, ਕਰਤਾਰੀ ਜੀ ਧਰਤਾਰੀ। ਤਾ ਬਾਬਾ ਬੋਲਿਆ ਮਰਦਾਨਿਆ ਤੂ ਭੀ ਆਉ। ਬਾਬਾ ਤੇ ਮਰਦਾਨਾ ਪਾਰਿ ਉਤਰੇ। ਸਿਧਾ ਪਾਸਿ ਗਏ। ਬਾਬੇ ਕਉ ਦੇਖਿ ਕੈ ਸਿਧ ਹੈਰਾਨ ਹੋਇ ਰਹੇ। ਸਗਲੀ ਸਿਧੀ ਆਗੇ ਤੇ ਆਦੇਸੁ ਕੀਆ।

ਆਗੂ ਕਹਨੈ ਲਾਗੇ ਜੋ ਤੁਮਬਨੀ ਕਉ ਆਗਿਆ ਕਰੀ,

ਰੇ ਬਾਲਿਆ ਪਾਣੀ ਲੈ ਆਉ। ਤਾ ਭਰਥਰੀ ਬੈਰ ਹੋਇ ਕੈ ਕਹਿ ਚਲਿਆ
ਰਉਗਣੀ ਮਾਣ ਕਾ। ਲਉਹਾਰ ਹੋਇ ਪਹੁਤੇ ਬੈਰ ਚੀਰਿ। ਤਾ ਭਰਥਰੀ
ਸਿਰ ਉਪਰਿ ਧਾਰੀ ਮੱਖੀਆਂ ਉਡਾਇ ਕੈ ਆਖਦਾ। ਤਾ ਬਾਬੇ ਕਹਿਆ
ਭਰਥਰੀ ਮੈ ਭੀ ਤੇਰੇ ਨਾਲਿ ਚਲਦਾ ਹਉ। ਬਾਬਾ ਤੈ ਭਰਥਰੀ
ਦੋਨੋ ਪਾਣੀ ਕਉ ਸਿਧਾਰੇ। ਭਰਥਰੀ ਹੋਇ ਕਰਦਾ ਜਾਇ, ਬਾਬਾ ਬੀੜਿ
ਚੀਰਿ ਬਾਹਿਰ ਜਾਇ। ਬੈਰ ਜਬ ਭਰੀ ਤਬ ਬਾਬਾ ਉਪਰਿ ਅਵਰ ਅਵਰ
ਡਾਲਤਾ ਜਾਇ। ਤਬ ਭਰਥਰੀ ਬੋਲਿਆ, ਨਾਨਕ ਜੀ ਭਰੇ ਕੇ ਉਪਰਿ ਕਿਉ
ਡਾਲਤੇ ਹਉ, ਅਜਾਈ ਜਾਤਾ ਹੈ। ਤਾ ਬਾਬਾ ਬੋਲਿਆ ਭਰਥਰੀ ਤੁਮ
ਕਾਹੇ ਕਉ ਦਲਗੀਰ ਹੋਤੇ ਹਉ ਤੁਮਾਰ ਜੋਗੁ ਨਾਹੀ ਗਇਆ। ਭਰੇ ਕੇ
ਉਪਰਿ ਗਿਰਿਆ ਹੈ। ਤਾ ਬਾਬੇ ਪੰਜ ਗੁਣੇ ਉਪਰਿ ਬੈਰ ਰਖਿ ਦੀਆ।
ਸਿਧਾ. ਨੈ ਪਾਸਿ ਰਹੇ, ਦੇਖੈ ਤਉ ਉਹੁ ਮਾਰਗ ਕੁਰੰਕਾ ਕੀ ਡਾਰ ਆਇ
ਨਿਕਸੀ। ਦੇਖਹਿ ਤਉ ਕੁਰੰਕ ਕਾ ਮੁਗਧਾ ਕੁਰੰਕਨੀ ਕੀ ਪੀਠ ਊਪਰਿ ਹੈ।
ਕਲੋਲ ਕਰਤਾ ਖੇਲਤਾ ਜਾਤਾ ਹੈ। ਤਾ ਭਰਥਰੀ ਬੋਲਿਆ ਰੇ ਪਾਪੀ ਕਿਆ
ਕਾਮ ਕੀ ਪਰੀਤਿ ਕਰਤਾ ਹੈ, ਨਰਕਵਾਸੀ ਹੋਇਗਾ। (Bharthri is
evidently enjoying the sight)। ਆਗੇ ਤੇ ਕੁਰੰਕ ਬੋਲਿਆ,
ਰੇ ਭਰਥਰੀ ਮੈ ਨਾਹੀ ਪਾਪੀ, ਪਾਪੀ ਤੁਮ ਹਉ। ਕਉਲਾ ਪਤਿ ਤੁਮਨਾ ਰਾਜੇ
ਕੀ ਬੇਟੀ ਹੈ ਰੁਦ੍ਰਭਾਰ ਹੋਰੇ ਪਾਸਿ ਆਗੇ ਦੀਵਾਨੀ ਹੈ। ਅਜ ਕਲ ਪਰਮ
ਕਿਸੇ ਜੋਗਿ ਪਹਰਹਿ ਤਾਂ ਨਰਕਾ ਬੈਠੀ ਆਹਿ। ਨਾਹੀ ਤਾਂ ਨਰਕ ਕਉ

ਤਾ ਬਾਬਾ ਨਾਨਕ ਤੇ ਭਗਵਤੀ ਸਿਧਾਂ ਦੇ ਨਾਲੇ ਤਬ ਕਰਤਾ ਪੁਰਖ ਦੇਖਣੇ
ਲਾਗੀ। ਤਾ ਬਾਬੇ ਆਗੈ ਅਰਦਾਸਿ ਕਰੀ, ਸਿਰ ਦਾਨ ਜੀ ਤੁਸ ਕਉ ਕਰਨ
ਆਵਦਿਆ ਹੈ, ਛਡਿ ਜਾਤੇ ਰਹੁ ਮੈਂ ਭੀ ਸੰਗ ਸਿਧਾਰਤੀ ਰਹੁ। ਤਾ
ਬਾਬੇ ਕਹਿਆ ਐਸਾ ਹਜਾਰ ਬਰਸ ਤਪਸਿਆ ਕਰਹਿਗੀ ਤਾਂ ਹਮਾਰੇ
ਸੰਗੀ ਸਮਾਵਹਿਗੀ। ਅਬ ਤੂ ਜਾਇ ਪਿਛੈ ਕਰੋ ਹੈ। ਤਬ ਕਰਤਾ ਪੁਰਖ
ਮਰਦਾਨੇ ਕਉ ਭੋਛਨ ਦੀਆ, ਜੀ ਹਮਾਰੀ ਲੀਆ ਨੀ ਬੇ ਜਾਹੁ।
ਤਾ ਸਭ ਚਲੇ ਜਾਹੀ। ਤਾ ਬਾਬੇ ਪੁਛਨਾ ਕਰੀ ਮਰਦਾਨੇ ਕਉ ਕਿਛੁ
ਦੀਆ ਨਾਹੀ ਤੁਸ ਪੰਖਾਰੀਆ ਕਾ। ਤਾ ਮਰਦਾਨੇ ਕਹਿਆ ਜੀ
ਏਕ ਭੋਛਨੁ ਆਣਿਆ ਹੈ। ਤਾ ਬਾਬਾ ਬੋਲਿਆ, ਬਾਣੀ ਦੇ ਆਉ।
ਤਾ ਮਰਦਾਨਾ ਬੋਲਿਆ ਜੀ ਮੈਂ ਦੇਤੁ ਮੁਹੁ ਆਦਾ ਹੈ ਛੋੜਿ ਦਿਵਹਿ
ਲੈ ਜਾਹੁ। ਤਬ ਬਾਬੇ ਮਰਦਾਨੇ ਕੇ ਮੁਖ ਉਪਰਿ ਹਥ ਫਿਰਾਇਆ ਤਬ
ਦਾੜ੍ਹੀ ਫਿਰੀਂ ਸੋਇ ਗਈ। ਤਾ ਮਰਦਾਨਾ ਦੇ ਆਇਆ। ਤਾ ਸਭ ਚਲੇ।
ਸਿਧ ਪਾਸਿ ਜਾਇ ਪਹੁਚੇ। ਤਾ ਸਿਧਾ ਨੇ ਆਦੇਸੁ ਕੀਆ। ਬਾਬੈ
ਉਪਦੇਸੁ ਕੀਆ॥ ੧॥ ਬੋਲਹੁ ਪਰਮਾਨੰਦੁ ਸੋਈ॥

No remarks are needed so far as this foolish story goes. But it is clear that this collector

---

[illegible] *

Poor girl! x

and the Bāūn Sangli belong to the same period and that period is after Guru Tegh Bahadur. I mean the original of this goshthī has arisen after Acyutapati Nayak of Tanjore

---

ਗੋਸਟ ਗੁਰੂ ਬਾਬੇ ਨਾਨਕ ਜੀ ਕੀ।

ਗੁਰੂ ਨਾਨਕ ਨੇ ਘਰਿ ਘਰਿ ਠਉਰ ਠਉਰ ਪਰਮੇਸਰ ਦਾ ਨਾਮ ਜਪਾਇਆ ਤਬ ਪਰਮੇਸਰ ਨੇ ਏਸ ਕੰਮ ਤੇ ਖੁਸ਼ ਹੋਏ,

ਤਬ ਗੁਰੂ ਬਾਬੇ ਕਉ ਫੇਰਿ ਹੁਕਮੁ ਦਰਗਾਹ ਤੇ ਆਇਆ, ਕਿ ਨਾਨਕ ਤੂ ਮੇਰੇ ਪਾਸਿ ਆਉ। ਤਬ ਗੁਰੂ ਬਾਬਾ ਨਾਨਕ ਜੀ ਪਾਰ ਬ੍ਰਹਮ ਕੇ ਪਾਸਿ ਗਇਆ। ਤਬ ਹੁਕਮੁ ਹੋਆ ਕਿ ਨਾਨਕ ਤੈਂ ਲੋਗਨ ਸੌਂ ਕੈਸਾ ਮੇਰਾ ਨਾਮੁ ਜਪਾਇਆ ਹੈ, ਅਉਰ ਕੈਸੀ ਤੈ ਦੁਨੀਆ ਲੋਕਾਂ ਕੋ ਦ੍ਰਿੜਾਈ ਹੈ।..... ਤਬ ਬਾਬਾ ਨਾਨਕ ਸਿਫਤਿ ਸਾਹਬ ਕੀ ਕਰਤਾ ਹੈ। ਬਾਣੀ ਬੋਲੀ ਰਾਗ ਆਸਾ ਵਿਚਿ। ਸੁਣਿ ਪਰਮੇਸਰੈ ਸਿਰੀ ਪਾਰ ਬ੍ਰਹਮ ਕੌ ਆਖੀ। ਸਬਦ: ਸੋਅ ਘਰੁ ਕਿਆ ਗੁਰ ਕੇ ਉਪਦੇਸ ...... ਪਉੜੀ ਦੂਜੀ। ਇਸਦੇ ਰਸਿਆ ਪਉੜੀਆਂ— ਅਤੇ ਉਨ੍ਹਾਂ ਦਾ ਪਰਮਾਰਥ ਕਰਕੇ ਦਸਿਆ।

ਤਬ ਪਾਰ ਬ੍ਰਹਮ ਖੁਸੀ ਹੋਇਆ। ਗੁਰੂ ਬਾਬੇ ਨਾਨਕ ਕਉ

ਆਪਣੇ ਹਜ਼ੂਰਿ ਬੁਲਾਇਆ* ਅਰ ਕਹਿਆ ਜੋ ਲੋਕਾਂ ਤੇ ਤੂੰ ਮੇਰੀ
ਕੀਰਤਿ ਕਰਾਉ। ਤਬ ਉਪਰਿ ਸਤੁ ਸਿਰਜਣਹਾਰ ਜਾਂ, ਕਿਛੁ ਤੂੰ ਮੰਗੁ।
ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, ਜੀ! ਮੈ ਨੂੰ ਕਉ ਇਹੀ ਆਪਣ
ਨਾਮੁ ਕੀਰਤਿ ਦੇਹਿ ਕਿ ਮੈਂ ~~[illegible]~~ ਗਾਵਉ। ਤਬ ਪਾਰਬ੍ਰਹਮ ਕਹਿਆ
ਜਿ ਜਾਹਿ ਨਾਨਕ ਜੋ ਕੋਈ ਤੁਮ ਸੇਤੀ ਕਰੇ ~~[illegible]~~ شاملی بار
ਮੇਰੀ ਕੀਰਤੀ ਕਰੈਗਾ, ਮੈਂ ਉਸਕਉ ਬਖਸਉਗਾ, ਅਪਨਾ ਕਿਰਦ-
-ਵਰਤੀ ਕਰਉਗਾ, ਪਾਤਿਸਾਹ ਦਰਸਨ ਦੇਵਾਗਾ।

ਤਬ ਗੁਰੂ ਬਾਬੈ ਨਾਨਕ ਡੰਡਉਤ ਕਰੀ ਨਮਸਕਾਰੁ ਕੀਆ। ਨਾਮ
ਦੌਲਤ ਕਾ ਬਖਸਿਸ ਪਾਇ। ਜੁਗ ਨਿਸਤਾਰਨ ਕਉ ਜਗਿ ਪ੍ਰਗਟਿਆ
ਅਪਨਾ ਪੰਥ ਪ੍ਰਗਟਾਇਆ। ਬੋਲਹੁ ਵਾਹਗੁਰੂ।

---

This & the following gosHts must have been invented, when exaggerated & extravagant ideas began to prevail about Guru Nanak & he was raised to divinity. One object is to interpret certain hymns or parts of them in a fanciful manner.

* اپنے حضور بلایا

2/2

# ਗੋਸਟ ਗੁਰੂ ਬਾਬੇ ਨਾਨਕ ਜੀ ਕੀ।

ਜਦਿ ਦਖਣ ਕੀ ਧਰਤੀ ਸੇਤ ਬੰਧ ਰਾਮੇਸਰ ਗਏ। ਤਬ ਸੇਤ ਬੰਧ ਰਾਮੇਸਰ ਕੀ ਦੇਖਿ ਕੈ ਗੁਰੂ ਬਾਬਾ ਨਾਨਕ ਜੀ ਉਦਾਸ ਹੋਇ ਗਇਆ। ਤਬ ਉਦਾਸ ਹੋਇ ਕਰਿ ਕਹਣੇ ਲਗਾ ਕਿ ਏਹੁ ਪਰਮੇਸਰ ਜੀ ਜਿਨੀ ਇਹ ਸਾਗਰ ਸਮੁੰਦਰ ਬੰਧਿਆ ਥਾ ਸੇ ਕਹਾ। ਅਰ ਜਿਨ੍ਹ ਜੀਤੀ ਸੇ ਕਹਾ। ਅਰੁ ਜਿਨਹੁ ਲੰਕਾਪਤੀ ਮਾਰਿਆ ਸੇ ਕਹਾਂ। ਜੁਗ ਕਹਾ, ਉਹ ਜੁਗ ਕੇ ਆਦਮੀ ਕਹਾਂ। ਏਹੁ ਕਿਆ ਤੇਰਾ ਰਚਨੁ ਹੈ ਜੀ। ਜਿਤੁ ਰਾਹਿ ਜਾਹਿ ਜਿਧਰ ਤਿਧਰ ਜਾਹਿ। ਜੀ ਹਮ ਕਉ ਕਿਛੁ ਸੂਝ ਬੂਝ ਨਾਹੀ ਪੜਤੀ। ਤਬ ਗੁਰੂ ਬਾਬੇ ਜੀ ਕਾ ਕਹਣ ਸਮਝਿਆ ਸੁਣਿਆ। ਤਬਿ ਸੁਣਿ ਕਰਿ ਸ੍ਰੀ ਪਾਰਬ੍ਰਹਮ ਗੁਰੂ ਬਾਬਾ ਨਾਨਕ ਜੀ ਆਪਣੇ ਪਾਸਿ ਬੁਲਾਇਆ ਅਰੁ ਪੁਛਿਆ ਕਿ ਨਾਨਕ ਤੁਝ ਕਉ ਹੈਰਾਨਗੀ ਲਗੀ ਹੈ ਜੋ ਤੂੰ ਆਖਦਾ ਹੈ। ਪਰ ਨਾਨਕ ਕਿਛੁ ਤੂ ਆਖਿਆ ਹੈ। ਕਹੁ ਜੀ ਤੇਰਾ ਖਸਮੁ ਤੇਰੇ ਜਾਣਹੁ। ਮੈ ਕਿਆ ਜਾਣਾ ਜੀ। ਮੈ ਕਿਛੁ ਨਹੀ ਜਾਣਤਾ ਇਸੀ ਹੈਰਾਨਗੀ ਆਈ ਹੈ। ਤਬ ਸ੍ਰੀ ਪਾਰਬ੍ਰਹਮ ਕਹਿਆ ਕਿ ਨਾਨਕ ਤੂੰ ਜਿ ਆਰਤੀ ਗਾਵਦਾ ਹੈ ਸੋ ਉਠਿ ਪੜਿ ਅਰੁ ਪੜਿ ਕਰਿ ਉਸਤਤਿ ਆਰਤ ਕਉ ਸੁਣਾਉ, ਜਿਤੁ ਇਹ ਤੇਰੀ ਹੈਰਾਨਗੀ ਮਿਟੈ। ਤਬ ਗੁਰੂ ਬਾਬੇ ਨਾਨਕ ਆਰਤੀ ਪੜੀ: ~~ਧਨੀ~~ ~~[illegible]~~ ਧਨਾਸਰੀ ਰਾਗ ਮਃ ੧।

314

ਨਾਨਕ ਦਾਸ ਕੀ ਬੇਨਤੀ ਅਰਜ ਕਰਹੁ ਦਇਆਲ।

ਆਰ ਪਾਰ ਨਹੀਂ ਬੇਸੁਮਾਰ ਤਿਸਦਾ ਨਾਮੁ ਸੁਜਾਨ॥੧॥੧

ਸਾਖੀ ਪੂਰੀ ਹੋਈ।

This is one of the class of 'ਪਰਮਾਰਥ's' & belongs to the same period as others, when such writings came into fashion in imitation of تفسیر

---

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ।

ਇਕ ਦਿਨ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਨਗਰ ਕਰਤਾਰਪੁਰ ਬੈਠਾ ਥਾ, ਤਉ ਏਕ ਸੇਵਕਿ ਲੋਕ ਗੁਰੂ ਬਾਬੇ ਨਾਨਕ ਜੀ ਪਾਸ ਆਏ॥ ਨਮਸਕਾਰ ਕਰਿਕੈ ਬੈਠ ਗਏ ਅਤੇ ਇਹ ਸਵਾਲ ਪੁਛਿਆ:- ਜੋ ਇਹੁ ਜੀਉ ਪਾਪ ਪੁੰਨ ਕਰਤਾ ਹੈ, ਆਪਣਿਆ ਬਲੁ ਸੁਤੰਤ੍ਰਤਾ ਹੈ, ਜੋ ਇਹ ਆਪ ਕਰਤਾ ਹੈ ਕਿ ਪਰਮੇਸੁਰ ਕਾ ਕਰਾਇਆ ਕਰਤਾ ਹੈ। (~~the question of Evil~~ the Problem of Evil. Is man a free agent or guided by destiny?) ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ, ਸਿਰੀਰਾਗ ਮਹਲਾ ੧:—

ਮਨ ਕਾ ਕਹਿਆ ਮਨਸਾ ਕਰੈ। ਇਹੁ ਮਨੁ ਪੁੰਨੁ ਪਾਪੁ ਉਚਰੈ।
ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ। ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ॥੭॥
ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ। ਬਿਨੁ ਨਾਵੈ ਕਿਛੁ ਸੰਗਿ ਨ ਜਾਨਾ। ॥੧॥ ਰਹਾਉ।

ਪਰਮਾਰਥ ਦੇਕੇ ਹੋਰ:-

ਕੀਰਤਿ ਰਸ ਭੋਗ ਖੁਸੀਆ ਮਨਕੇਰੀ। ਧਨੁ ਲੋਕਾ ਤਨੁ ਭਸਮੈ ਢੇਰੀ।
ਖਾਕੂ ਖਾਕੁ ਰਲੈ ਸਭੁ ਫੈਲੁ। ਬਿਨੁ ਸਬਦੈ ਨਹੀ ਉਤਰੈ ਮੈਲੁ॥੨॥
ਗੀਤ ਰਾਗ ਘਨ ਤਾਲ ਸਿ ਕੂਰੇ। ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ।
ਦੂਜੀ ਦੁਰਮਤਿ ਦਰਦੁ ਨ ਜਾਇ। ਛੂਟੈ ਗੁਰਮੁਖਿ ਦਾਰੂ ਗੁਣ ਗਾਇ॥੩॥
ਧੋਤੀ ਊਜਲ ਤਿਲਕੁ ਗਲਿ ਮਾਲਾ। ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ।
ਨਾਮੁ ਵਿਸਾਰਿ ਮਾਇਆ ਮਦੁ ਪੀਆ। ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ॥੪॥
ਸੂਕਰ ਸੁਆਨ ਗਰਧਭ ਮੰਜਾਰਾ। ਪਸੂ ਮਲੇਛ ਨੀਚ ਚੰਡਾਲਾ।
ਗੁਰ ਤੇ ਮੁਹੁ ਫੇਰੇ ਤਿਨ ਜੋਨਿ ਭਵਾਈਐ। ਬੰਧਨਿ ਬਾਧਿਆ ਆਈਐ ਜਾਈਐ॥੫॥
ਗੁਰ ਸੇਵਾ ਤੇ ਲਹੈ ਪਦਾਰਥੁ। ਹਿਰਦੈ ਨਾਮੁ ਸਦਾ ਕਿਰਤਾਰਥੁ।
ਸਾਚੀ ਦਰਗਹ ਪੂਛ ਨ ਹੋਇ। ਮਾਨੇ ਹੁਕਮੁ ਸੀਝੈ ਦਰਿ ਸੋਈ॥੬॥
ਸਤਿਗੁਰੁ ਮਿਲੈ ਤ ਤਿਸ ਕਉ ਜਾਣੈ। ਰਹੈ ਰਜਾਈ ਹੁਕਮੁ ਪਛਾਣੈ।
ਹੁਕਮੁ ਪਛਾਣਿ ਸਚੈ ਦਰਿ ਵਾਸੁ। ਕਾਲ ਬਿਕਾਲ ਸਬਦਿ ਭੈ ਨਾਸੁ॥੭॥
ਰਹੈ ਅਤੀਤੁ ਜਾਣੈ ਸਭੁ ਤਿਸ ਕਾ। ਤਨੁ ਮਨੁ ਅਰਪੈ ਹੈ ਇਹੁ ਜਿਸ ਕਾ।
ਨਾ ਓਹੁ ਆਵੈ ਨਾ ਓਹੁ ਜਾਇ। ਨਾਨਕ ਸਾਚੇ ਸਾਚਿ ਸਮਾਇ॥੮॥੨॥

ਇਕ ਇਕ ਪਾਰ ਇਵੇਂ (Stanza) ਪਦਾਰਥ ਪੜ੍ਹਕੇ ਰਾਮ ਦਾਸ ਜੋਗਾ ਦੇ ਮੂੰਹੋਂ ਕਹਾਏ ਗਏ ਅਤੇ ਗੁਰੂ ਨਾਨਕ ਸਾਹਿਬ ਤਦਬਦਿਰ ਇਕ ਇਕ ਪਾਰ ਪੜ੍ਹਕੇ ਉਸਦਾ 'ਪਰਮਾਰਥ' ਦੱਸਦੇ ਜਾਂਦੇ ਹਨ।

ਕੇਵਲ ਜਦ ਉਹਨਾਂ ਦੀ ਤਸੱਲੀ ਹੋ ਜਾਂਦੀ ਹੈ ਤਾਂ ਓਹ ਗੁਰੂ ਨਾਨਕ ਦੇ ਹੱਥ ਸਾਰੀ ਕੀਰਤੀ ਕਰਕੇ ਸਿਖ ਬਣਨਾ ਚਾਹੁੰਦੇ ਹਨ। "ਜੋਗ ਪੀਛੇ ਫੁਰਕਤੇ ਫਿਰਤੇ ਥੇ। ਅਬ ਜੋਗ ਸਭਾ ਗੁਰੂ ਪਾਇਆ ਹੈ। ਜੀ ਤੂ ਹਮ ਕਉ ਦਿਆਲੂ ਦੀਖਿਆ ਦੇਹ ਜੀਉ। ਤਬ ਗੁਰੂ ਬਾਬਾ ਨਾਨਕ ਜੀ ਕਿਰਪਾਲ ਭਏ। ਉਨ ਕਉ ਦੀਖਿਆ ਦੀਨੀ ਜੁ ਪਰਮੇਸਰ* ਆਰਾਧਨੁ, ਪਰਮੇਸਰ ਤੁਮਾਰਾ ਭਲਾ ਕਰੈ। ਸਲੋਕ।

ਸਤਿਗੁਰ ਪੁਰਖੁ ਸਤਿਗੁਰੂ ਸਦੇ ਧੰਨੁ ਅਤਿ ਥਾਨੁ।
ਨਾਨਕ ਦਾਸ ਸਤਿਗੁਰ ਕਉ ਮਿਲੇ ਤਬ ਜੋਤਿ ਤੇ ਭਏ ਪਰਗਾਸ ॥੧॥

ਤਬ ਓਇ ਗੁਰੂ ਬਾਬੇ ਕੇ ਸਿਖ ਭਏ। ਗੁਰੂ ਨਾਨਕ ਨਾਨਕ ਨਾਮੇ ਜਪਨੇ। ਬੋਲਨੁ ਵਾਹਿਗੁਰੂ ਜੋਗਿ ਪੂਰਨ ਹੋਈ। ਭੁੱਲ ਚੁੱਕ ਬਖਸ਼ ਦੇਣਾ॥"

All the three goobthees appear to be by the same author, whose style in all the three betrays him

6/10/44

---

* ਦਾਸਾਂ ਸਾਖੀਆਂ ਦੀ ਜੋਗ ਵਿਚ ਸਭਦਾ 'ਪਰਮੇਸਰ' ਹੀ ਲਿਖਿਆ ਹੈ।

